ਮਾਘ (ਨਾਨਕਸ਼ਾਹੀ ਸੰਮਤ ੫੫੨)
ਜਨਵਰੀ 2021

2/- ਰੁਪਏ
RNI No. 88/57, Vol. 65, Issue 1, January 2021

ਮਾਸਿਕ

# ਗੁਰਦੁਆਰਾ ਗਜ਼ਟ

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ)

ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰ ਕੌਰ ਜੀ ਦੀ ਯਾਦ ਵਿਚ ਗੁ: ਸ੍ਰੀ ਫਤਹਿਗੜ੍ਹ ਸਾਹਿਬ ਤੋਂ ਸਜਾਏ ਵਿਸ਼ਾਲ ਨਗਰ ਕੀਰਤਨ ਦੀ ਗੁ: ਜੋਤੀ ਸਰੂਪ ਸਾਹਿਬ ਵਿਖੇ ਸਮਾਪਤੀ ਸਮੇਂ ਅਰਦਾਸ ਕਰਦੇ ਹੋਏ ਜਥੇਦਾਰ ਗਿਆਨੀ ਰਘਬੀਰ ਸਿੰਘ ਅਤੇ ਅਰਦਾਸ 'ਚ ਸ਼ਾਮਲ ਪ੍ਰਮੁੱਖ ਸ਼ਖਸੀਅਤਾਂ। (27 ਦਸੰਬਰ)

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਮਾਘ | : | ਨਾਨਕਸ਼ਾਹੀ ਸੰਮਤ ੫੫੨ |
| ਅੰਕ 1 | : | ਜਿਲਦ 65 |
| ਜਨਵਰੀ | : | 2021 |



| | | |
|---|---|---|
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਹਰਭਜਨ ਸਿੰਘ ਵਕਤਾ |
| ਡਿਜ਼ਾਈਨ | : | ਮਨਪ੍ਰੀਤ ਸਿੰਘ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |



ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |



Website : www.sgpc.net

E-mail : gurdwaragazette@gmail.com
info@sgpc.net

Phone : 0183-255 3956-60, Ext. 254


## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*


## ਤਤਕਰਾ


| ਲੇਖ | ਪੰਨਾ |
|---|---|
| ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰ ਮਰਯਾਦਾ | 4 |
| ਇਤਿਹਾਸਕ ਦਿਹਾੜੇ | 5 |
| ਗੁਰਬਾਣੀ ਵਿਚਾਰ | 6 |
| ਸੰਪਾਦਕੀ | 7 |
| ਯੁੱਗ ਪਲਟਾਊ ਸ਼ਖ਼ਸੀਅਤ: ਸ੍ਰੀ ਗੁਰੂ ਗੋਬਿੰਦ ਸਿੰਘ *-ਬੀਬੀ ਜਗੀਰ ਕੌਰ* | 8 |
| ਸ਼੍ਰੋਮਣੀ ਕਮੇਟੀ ਦੀਆਂ ਨਵੀਆਂ ਪਹਿਲਕਦਮੀਆਂ *-ਬਲਜੀਤ ਸਿੰਘ ਬਰਾੜ* | 10 |
| ਸ਼੍ਰੋਮਣੀ ਕਮੇਟੀ ਖ਼ਬਰਨਾਮਾ | 11 |
| ਕਾਰਵਾਈ ਜਨਰਲ ਸਮਾਗਮ | 42 |
| ਹਿਸਾਬ ਕਿਤਾਬ | 58 |

**English Section**

| | |
|---|---|
| **Historical Events** | **77** |
| **History of the Sikh Gurus** *- S. Surjit Singh 'Gandhi'* | **78** |


## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਮਾਘ

* ਕਿਵਾੜ ਖੁੱਲ੍ਹਣ ਦਾ ਸਮਾਂ — ੩-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੩-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੪-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੫-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੬-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੭-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੭-੧੫ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੯-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# ੧੬ ਜਨਵਰੀ ਤੋਂ ੧੫ ਫਰਵਰੀ ਤਕ ਦੇ ਇਤਿਹਾਸਕ ਦਿਹਾੜੇ

੧੬ ਜਨਵਰੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰਕਾਸ਼ ਦਿਹਾੜਾ। (੧੬-੧-੧੬੩੦)

੧੭ ਜਨਵਰੀ ਸਰਕਾਰ ਨੇ ਗੁਰਦੁਆਰਾ ਸੈਂਟਰਲ ਬੋਰਡ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਜੋਂ ਪ੍ਰਵਾਨ ਕਰ ਲਿਆ। (੧੭-੧-੧੯੨੭)

੧੮ ਜਨਵਰੀ ਮਹਾਰਾਜਾ ਰਣਜੀਤ ਸਿੰਘ ਦਾ ਛੋਟਾ ਸਪੁੱਤਰ ਸ. ਸ਼ੇਰ ਸਿੰਘ ਰਾਜ-ਗੱਦੀ 'ਤੇ ਬੈਠਾ। (੧੮-੧-੧੮੪੧)

੧੯ ਜਨਵਰੀ ਸਿੱਖਾਂ ਨੇ ਚਾਬੀਆਂ ਦਾ ਮੋਰਚਾ ਜਿੱਤਿਆ ਤੇ ਸਰਕਾਰ ਨੇ ਚਾਬੀਆਂ ਸਿੱਖਾਂ ਨੂੰ ਸੌਂਪੀਆਂ। (੧੯-੧-੧੯੨੨)

੨੨ ਜਨਵਰੀ ਅਦਾਲਤ ਨੇ ਭਾਈ ਸਤਵੰਤ ਸਿੰਘ, ਭਾਈ ਕੇਹਰ ਸਿੰਘ ਅਤੇ ਭਾਈ ਬਲਬੀਰ ਸਿੰਘ ਨੂੰ ਇੰਦਰਾ ਗਾਂਧੀ ਕਤਲ ਕੇਸ 'ਚ ਮੌਤ ਦੀ ਸਜ਼ਾ ਸੁਣਾਈ। (੨੨-੧-੧੯੮੬)

੨੪ ਜਨਵਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੨੯ ਮੈਂਬਰਾਂ ਅਤੇ ਇਕ ਲੱਖ ਸਿੱਖਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਜਾਨਾਂ ਵਾਰਨ ਦਾ ਪ੍ਰਣ ਕੀਤਾ। (੨੪-੧-੧੯੬੦)

੨੫ ਜਨਵਰੀ ਸਿੱਖਾਂ ਦਾ ਇਕ ਜੱਥਾ ਤਰਨ ਤਾਰਨ ਵਿਖੇ ਪੁੱਜਾ ਅਤੇ ਮਹੰਤ ਦੇ ਕਿਰਾਏ ਦੇ ਬੰਦਿਆਂ ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ, ਜਿਸ ਨਾਲ ਭਾਈ ਹਜ਼ਾਰਾ ਸਿੰਘ, ਭਾਈ ਹੁਕਮ ਸਿੰਘ ਅਤੇ ਕਈ ਹੋਰ ਸਿੰਘ ਸਖ਼ਤ ਜ਼ਖ਼ਮੀ ਹੋਏ। (੨੫-੧-੧੯੨੧)

੨੬ ਜਨਵਰੀ ਬਾਬਾ ਦੀਪ ਸਿੰਘ ਜੀ ਦਾ ਜਨਮ ਭਾਈ ਭਗਤ ਸਿੰਘ ਦੇ ਗ੍ਰਹਿ ਮਾਤਾ ਜਿਊਣੀ ਜੀ ਦੀ ਕੁੱਖੋਂ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਪਹੂਵਿੰਡ ਵਿਖੇ ਹੋਇਆ। (੨੬-੧-੧੬੮੨)

੩੦ ਜਨਵਰੀ ਭਾਈ ਹਕੀਕਤ ਰਾਏ ਨੂੰ ਸ਼ਹੀਦ ਕੀਤਾ ਗਿਆ। (੩੦-੧-੧੭੪੨)

੩੧ ਜਨਵਰੀ ਸਿੱਖਾਂ ਦੇ ਧਾਰਮਿਕ ਚਿੰਨ੍ਹ ਕਿਰਪਾਨ 'ਤੇ ਲੱਗੀ ਪਾਬੰਦੀ ਵਾਪਸ ਲਈ ਗਈ ਅਤੇ ਇੱਕ ਨੋਟੀਫਿਕੇਸ਼ਨ ਰਾਹੀਂ ਐਲਾਨ ਕੀਤਾ ਗਿਆ ਕਿ ਕਿਰਪਾਨ ਹਥਿਆਰ ਨਹੀਂ ਹੈ। (੩੧-੧-੧੯੩੬)

੪ ਫਰਵਰੀ ਵਜਾਊਕੋਟ (ਗੁਰਦਾਸਪੁਰ) ਦਾ ਭਾਈ ਹੁਕਮ ਸਿੰਘ ਜੋ ੨੫ ਜਨਵਰੀ ੧੯੨੧ ਨੂੰ ਤਰਨਤਾਰਨ ਵਿਖੇ ਜ਼ਖ਼ਮੀ ਹੋ ਗਿਆ ਸੀ, ਅਕਾਲ ਚਲਾਣਾ ਕਰ ਗਿਆ। (੪-੨-੧੯੨੧)

੧੦ ਫਰਵਰੀ ਅੰਗਰੇਜ਼ਾਂ ਤੇ ਸਿੱਖਾਂ ਵਿਚ ਸਭਰਾਵਾਂ ਦੀ ਲੜਾਈ ਵਿਚ ਲਾਲ ਸਿਹੁੰ, ਤੇਜ ਸਿਹੁੰ ਅਤੇ ਗੁਲਾਬਸਿਹੁੰ ਡੋਗਰੇ ਦੀ ਗ਼ੱਦਾਰੀ ਦੇ ਕਾਰਨ ਸਿੱਖਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਮਹਾਨ ਜਰਨੈਲ ਸ. ਸ਼ਾਮ ਸਿੰਘ ਅਟਾਰੀਵਾਲਾ ਸ਼ਹੀਦ ਹੋ ਗਏ। (੧੦-੨-੧੮੪੬)

੧੫ ਫਰਵਰੀ 'ਸ਼੍ਰੋਮਣੀ ਅਕਾਲੀ ਦਲ' ਨੇ ੧੯੩੯ ਨੂੰ ਹੋਈਆਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਹੂੰਝਾ-ਫੇਰ ਜਿੱਤ ਪ੍ਰਾਪਤ ਕੀਤੀ। (੧੫-੨-੧੯੩੯)

■

**ਗੁਰਬਾਣੀ ਵਿਚਾਰ:**

# ਮਾਘਿ ਮਜਨੁ ਸੰਗਿ ਸਾਧੂਆ...

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥*

(ਪੰਨਾ ੧੩੫)

ਮਾਘ ਵਿਚ (ਮਾਘੀ ਵਾਲੇ ਦਿਨ) ਲੋਕ ਪ੍ਰਯਾਗ ਆਦਿਕ ਤੀਰਥਾਂ 'ਤੇ ਇਸ਼ਨਾਨ ਕਰਨਾ ਬੜਾ ਪੁੰਨ ਸਮਝਦੇ ਹਨ, ਪਰ ਹੇ ਭਾਈ! ਤੂੰ ਗੁਰਮੁਖਾਂ ਦੀ ਸੰਗਤਿ ਵਿਚ (ਬੈਠ, ਇਹੀ ਹੈ ਤੀਰਥਾਂ ਦਾ) ਇਸ਼ਨਾਨ, ਉਨ੍ਹਾਂ ਦੀ ਚਰਨ-ਧੂੜ ਵਿਚ ਇਸ਼ਨਾਨ ਕਰ (ਨਿਮਰਤਾ-ਭਾਵ ਨਾਲ ਗੁਰਮੁਖਾਂ ਦੀ ਸੰਗਤ ਕਰ, ਉਥੇ) ਪਰਮਾਤਮਾ ਦਾ ਨਾਮ ਜਪ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ, ਹੋਰ ਸਭਨਾਂ ਨੂੰ ਇਹ ਨਾਮ ਦੀ ਦਾਤ ਵੰਡ, (ਇਸ ਤਰ੍ਹਾਂ) ਕਈ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ਼ (ਤੇਰੇ ਮਨ ਤੋਂ) ਲਹਿ ਜਾਏਗੀ, ਤੇਰੇ ਮਨ ਵਿੱਚੋਂ ਅਹੰਕਾਰ ਦੂਰ ਹੋ ਜਾਏਗਾ।

(ਸਿਮਰਨ ਦੀ ਬਰਕਤਿ ਨਾਲ) ਕਾਮ ਵਿਚ, ਕ੍ਰੋਧ ਵਿਚ ਨਹੀਂ ਫਸੀਦਾ, ਲੋਭ-ਕੁੱਤਾ ਭੀ ਮੁੱਕ ਜਾਂਦਾ ਹੈ (ਲੋਭ, ਜਿਸ ਦੇ ਅਸਰ ਹੇਠ ਮਨੁੱਖ ਕੁੱਤੇ ਵਾਂਗ ਦਰ-ਦਰ 'ਤੇ ਭਟਕਦਾ ਹੈ)। ਇਸ ਸੱਚੇ ਰਸਤੇ ਉੱਤੇ ਤੁਰਿਆਂ ਜਗਤ ਵੀ ਸ਼ੋਭਾ ਕਰਦਾ ਹੈ। ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਜੀਵਾਂ ਉੱਤੇ ਦਇਆ ਕਰਨੀ ਜੋ ਧਾਰਮਿਕ ਕੰਮ ਮੰਨੀ ਗਈ ਹੈ (ਇਹ ਸਭ ਕੁਝ ਸਿਮਰਨ ਦੇ ਵਿਚ ਹੀ ਆ ਜਾਂਦਾ ਹੈ)।

ਪਰਮਾਤਮਾ ਕਿਰਪਾ ਕਰ ਕੇ ਜਿਸ ਮਨੁੱਖ ਨੂੰ (ਸਿਮਰਨ ਦੀ ਦਾਤ) ਦਿੰਦਾ ਹੈ, ਉਹ ਮਨੁੱਖ (ਜ਼ਿੰਦਗੀ ਦੇ ਸਹੀ ਰਸਤੇ ਦੀ ਪਛਾਣ ਵਾਲਾ) ਸਿਆਣਾ ਹੋ ਜਾਂਦਾ ਹੈ।

ਹੇ ਨਾਨਕ! ਜਿਨ੍ਹਾਂ ਨੂੰ ਪਿਆਰਾ ਪ੍ਰਭੂ ਮਿਲ ਪਿਆ ਹੈ, ਮੈਂ ਉਨ੍ਹਾਂ ਤੋਂ ਸਦਕੇ ਹਾਂ। ਮਾਘ ਮਹੀਨੇ ਵਿਚ ਸਿਰਫ਼ ਉਹੀ ਸੁੱਚੇ ਬੰਦੇ ਆਖੇ ਜਾਂਦੇ ਹਨ, ਜਿਨ੍ਹਾਂ ਉੱਤੇ ਪੂਰਾ ਸਤਿਗੁਰੂ ਦਇਆਵਾਨ ਹੁੰਦਾ ਹੈ (ਤੇ ਜਿਨ੍ਹਾਂ ਨੂੰ ਸਿਮਰਨ ਦੀ ਦਾਤ ਦਿੰਦਾ ਹੈ) ॥੧੨॥

■

*ਸੰਪਾਦਕੀ...*

# ਸਰਬੰਸਦਾਨੀ ਨੂੰ ਸਿਜਦਾ

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ ਹੀ ਮਿਸਾਲੀ ਹੈ। ਗੁਰੂ ਸਾਹਿਬ ਜੀ ਨੇ ਆਪਣੇ ਜੀਵਨ ਵਿਚ ਜਿਹੜੇ ਵੀ ਕਾਰਜ ਕੀਤੇ ਹਨ, ਉਹ ਦੁਨੀਆਂ ਦੇ ਇਤਿਹਾਸ ਅੰਦਰ ਵਿਲੱਖਣ ਅਤੇ ਵੱਡੀ ਪ੍ਰੇਰਣਾ ਦੇਣ ਵਾਲੇ ਹਨ। ਗੁਰੂ ਸਾਹਿਬ ਜੀ ਨੂੰ ਬਾਦਸ਼ਾਹ ਦਰਵੇਸ਼, ਸਰਬੰਸਦਾਨੀ, ਸਾਹਿਬ-ਬੇ-ਕਮਾਲ, ਮਰਦ ਅਗੰਮੜੇ ਆਦਿ ਵਿਸ਼ੇਸ਼ਣਾਂ ਨਾਲ ਨਿਵਾਜਿਆ ਗਿਆ ਹੈ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੱਕ ਸੱਚ ਦੀ ਖ਼ਾਤਰ ਆਪਣਾ ਸਾਰਾ ਪਰਿਵਾਰ ਵਾਰ ਕੇ ਸਰਬੰਸਦਾਨੀ ਦਾ ਰੁਤਬਾ ਹਾਸਲ ਕੀਤਾ ਹੈ। ਇਹ ਵੀ ਇਤਿਹਾਸ ਦਾ ਹਿੱਸਾ ਹੈ ਕਿ ਗੁਰੂ ਸਾਹਿਬ ਜੀ ਨੇ ਚਮਕੌਰ ਸਾਹਿਬ ਦੀ ਜੰਗ ਅੰਦਰ ਆਪਣੇ ਦੋ ਵੱਡੇ ਲਾਲਾਂ ਦੀ ਸ਼ਹਾਦਤ ਅੱਖਾਂ ਸਾਹਮਣੇ ਤੱਕੀ ਅਤੇ ਇਸ ਦੌਰਾਨ ਉਨ੍ਹਾਂ ਨੇ ਜੈਕਾਰੇ ਗਜਾ ਕੇ ਚੜ੍ਹਦੀ ਕਲਾ ਦਾ ਪ੍ਰਗਟਾਵਾ ਕੀਤਾ। ਖਾਲਸਾ ਪੰਥ ਦੀ ਸਾਜਣਾ ਕਰਨੀ, ਮੁਰਦਾ ਹੋਈ ਲੋਕਾਈ ਅੰਦਰ ਸਵੈ-ਮਾਣ ਅਤੇ ਅਣਖ ਦਾ ਸੰਚਾਰ ਕਰਨ ਲਈ ਹੋਲਾ-ਮਹੱਲਾ ਦੀ ਰਵਾਇਤ ਆਰੰਭਣੀ ਅਤੇ ਅਨੇਕਾਂ ਧਰਮ ਯੁੱਧ ਕਰਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਿੱਸੇ ਆਇਆ ਹੈ। ਆਪ ਜੀ ਦੀ ਸ਼ਖ਼ਸੀਅਤ ਬਹੁਪੱਖੀ ਹੈ। ਇੱਕ ਅਧਿਆਤਮਕ ਨੇਤਾ, ਮਨੁੱਖਤਾ ਦੇ ਨਾਇਕ, ਸਮਾਜ ਸੁਧਾਰਕ, ਮਹਾਨ ਫਿਲਾਸਫਰ ਤੇ ਵਿਦਵਾਨ ਦੇ ਰੂਪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਲਾਸਾਨੀ ਹੈ।

ਗੁਰੂ ਸਾਹਿਬ ਜੀ ਦਾ ਆਦਰਸ਼ ਬੇਹੱਦ ਪਵਿੱਤਰ ਅਤੇ ਉੱਚਾ-ਸੁੱਚਾ ਸੀ। ਉਨ੍ਹਾਂ ਨੇ *'ਧਰਮ ਚਲਾਵਨ ਸੰਤ ਉਬਾਰਨ'* ਦੀ ਭਾਵਨਾ ਅਨੁਸਾਰ ਬਿਹਤਰ ਸਮਾਜ ਦੇ ਨਿਰਮਾਣ ਲਈ ਇਕ ਪ੍ਰੇਰਣਾਮਈ ਜੀਵਨ ਜਾਚ ਨੂੰ ਪੇਸ਼ ਕੀਤਾ। ਇਹ ਜੀਵਨ ਜਾਚ ਮਨੁੱਖ ਦੀ ਸ਼ਖ਼ਸੀਅਤ ਦਾ ਹਰ ਪੱਖ ਤੋਂ ਵਿਕਾਸ ਕਰਨ ਵਾਲੀ ਹੈ। ਬਿਨਾ ਭੇਦ ਭਾਵ ਦੇ ਪਰਸਪਰ ਪਿਆਰ ਅਤੇ ਮਨੁੱਖੀ ਬਰਾਬਰਤਾ ਦਾ ਸੁਨੇਹਾ ਦਿੰਦੀ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਅਤਿ ਅਹਿਮ ਹੈ। ਅਕਾਲ ਉਸਤਤਿ ਵਿਚ ਆਪ ਜੀ ਦੇ ਇਹ ਸ਼ਬਦ ਇਸ ਗੱਲ ਦਾ ਪ੍ਰਮਾਣ ਹਨ:

*ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ,*
*ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ॥*

ਦਸਵੇਂ ਪਾਤਸ਼ਾਹ ਜੀ ਨੇ ਅਨੇਕਾਂ ਯੁੱਧ ਲੜੇ। ਉਨ੍ਹਾਂ ਵੱਲੋਂ ਲੜੇ ਗਏ ਇਹ ਯੁੱਧ ਨਿੱਜੀ ਲਾਭ ਲਈ ਨਹੀਂ ਸਨ, ਸਗੋਂ ਇਹ ਲੋਕਾਈ 'ਤੇ ਹੋ ਰਹੇ ਅੱਤਿਆਚਾਰ ਦੇ ਵਿਰੁੱਧ ਸਨ। ਨਾ ਕਿਸੇ ਨੂੰ ਡਰਾਉਣਾ ਅਤੇ ਨਾ ਹੀ ਡਰਨਾ ਦਾ ਸੁਨੇਹਾ ਲੋਕਾਈ ਨੇ ਭਰਪੂਰ ਕਬੂਲਿਆ। ਇਸੇ ਲਈ ਸਦੀਆਂ ਤੋਂ ਲਤਾੜੇ ਹੋਏ ਲੋਕ ਗੁਰੂ ਸਾਹਿਬ ਜੀ ਦੀ ਪ੍ਰੇਰਣਾ ਨਾਲ ਜਥੇਬੰਦ ਹੋਏ ਅਤੇ ਉਨ੍ਹਾਂ ਨੇ ਗੁਲਾਮੀ ਦਾ ਜੂਲਾ ਸਦਾ ਲਈ ਲਾਹ ਸੁੱਟਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ ਮਾਨਵਤਾ ਲਈ ਰਾਹ-ਦਸੇਰਾ ਹੈ। ਉਨ੍ਹਾਂ ਦੇ ਜੀਵਨ ਅਤੇ ਉਪਦੇਸ਼ਾਂ ਤੋਂ ਮਿਲਦੀ ਪ੍ਰੇਰਣਾ ਸੰਪੂਰਨ ਮਨੁੱਖ ਦੀ ਘਾੜਤ ਘੜਨ ਵਾਲੀ ਹੈ। ਗੁਰੂ ਪਾਤਸ਼ਾਹ ਜੀ ਦੇ ਪ੍ਰਕਾਸ਼ ਦਿਹਾੜੇ ਮੌਕੇ ਉਨ੍ਹਾਂ ਦੀਆਂ ਸਿੱਖਿਆਵਾਂ ਨੂੰ ਆਪਣੇ ਜੀਵਨ ਦਾ ਹਿੱਸਾ ਬਣਾਉਣਾ ਸਾਡਾ ਫ਼ਰਜ਼ ਹੈ। ਸੋ ਆਓ, ਇਸ ਮੁਬਾਰਕ ਦਿਹਾੜੇ 'ਤੇ ਗੁਰਮਤਿ ਅਨੁਸਾਰ ਜੀਵਨ ਜੀਣ ਦਾ ਪ੍ਰਣ ਕਰਕੇ ਗੁਰੂ ਸਾਹਿਬ ਜੀ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰੀਏ। ■

# ਯੁੱਗ ਪਲਟਾਊ ਸ਼ਖ਼ਸੀਅਤ: ਸ੍ਰੀ ਗੁਰੂ ਗੋਬਿੰਦ ਸਿੰਘ ਜੀ

*-ਬੀਬੀ ਜਗੀਰ ਕੌਰ**

ਇਸ ਵਿਚ ਕੋਈ ਅਤਿਕਥਨੀ ਨਹੀਂ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇੱਕ ਯੁੱਗ ਪਲਟਾਊ ਸ਼ਖ਼ਸੀਅਤ ਸਨ। ਗੁਰੂ ਸਾਹਿਬ ਜੀ ਦੀ ਸ਼ਖ਼ਸੀਅਤ ਦਾ ਹਰ ਪੱਖ ਵੱਡੇ ਅਰਥ ਅਤੇ ਪ੍ਰੇਰਣਾ ਦਿੰਦਾ ਹੈ। ਅਦੁੱਤੀ ਸ਼ਖ਼ਸੀਅਤ ਦੇ ਮਾਲਕ ਗੁਰੂ ਪਾਤਸ਼ਾਹ ਦਾ ਜੀਵਨ ਇਤਿਹਾਸ ਕ੍ਰਾਂਤੀਕਾਰੀ ਸੁਨੇਹਾ ਦੇਣ ਵਾਲਾ ਹੈ। ਗੁਰੂ ਸਾਹਿਬ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨਾਲ ਸਬੰਧਤ ਸਾਕਾ ਸ੍ਰੀ ਚਮਕੌਰ ਸਾਹਿਬ ਅਤੇ ਸਾਕਾ ਸਰਹਿੰਦ ਨੂੰ ਭਾਵਪੂਰਤ ਤੇ ਭਾਵੁਕ ਸ਼ਬਦਾਂ ਰਾਹੀਂ ਬਿਆਨ ਕਰਨ ਵਾਲੇ ਅੱਲ੍ਹਾ ਯਾਰ ਖ਼ਾਂ ਜੋਗੀ ਨੇ ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਰੂਪਮਾਨ ਕੀਤਾ ਹੈ। ਉਹ ਲਿਖਦੇ ਹਨ ਕਿ ਬੇਸ਼ੱਕ ਮੇਰੇ ਹੱਥ ਵਿਚ ਕਲਮ ਹੈ ਪਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੁਕੰਮਲ ਵਡਿਆਈ ਨਹੀਂ ਲਿਖੀ ਜਾ ਸਕਦੀ:

*ਕਰਤਾਰ ਕੀ ਸੁਗੰਦ ਹੈ, ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ ਵਹੁ ਕਮ ਹੈ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਪੱਖੀ ਸ਼ਖ਼ਸੀਅਤ ਦਾ ਅਧਿਐਨ ਸਾਨੂੰ ਹਰ ਮਨੋਭਾਵ ਦੇ ਰੂਬਰੂ ਕਰਵਾਉਂਦਾ ਹੈ। ਉਨ੍ਹਾਂ ਦਾ ਜੀਵਨ ਦਇਆ, ਧਰਮ, ਸੰਤੋਖ, ਬਹਾਦਰੀ, ਕੁਰਬਾਨੀ ਅਤੇ ਅਕਾਲ ਪੁਰਖ ਉਪਰ ਅਟੁੱਟ ਵਿਸ਼ਵਾਸ ਰੱਖਣ ਲਈ ਪ੍ਰੇਰਦਾ ਹੈ। ਇਸ ਨੂਰਾਨੀ ਸ਼ਖ਼ਸੀਅਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਜਗ ਰਹੀ ਸੀ, ਜਿਨ੍ਹਾਂ ਨੇ ਪੰਦਰ੍ਹਵੀਂ ਸਦੀ ਵਿਚ ਦੁਨੀਆਂ ਨੂੰ ਸੱਚੇ ਧਰਮ 'ਤੇ ਤੋਰਨ ਲਈ ਮਨੁੱਖੀ ਏਕਤਾ, ਧਾਰਮਿਕ ਸਮਾਨਤਾ ਅਤੇ ਆਜ਼ਾਦੀ ਦੀ ਮਾਨਵਵਾਦੀ ਵਿਚਾਰਧਾਰਾ ਦੀ ਰੌਸ਼ਨੀ ਫੈਲਾਈ। ਇਸੇ ਹੀ ਵਿਚਾਰਧਾਰਾ ਨੂੰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ-

*-ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥*

**(ਸ੍ਰੀ ਗੁਰੂ ਗ੍ਰੰਥ ਸਾਹਿਬ, ੮੮੫)**

ਅਜਿਹੀ ਸੋਚ ਅਤੇ ਅਜਿਹਾ ਬਹੁਮੁੱਲਾ ਵਿਰਸਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵਿਰਸੇ ਵਿਚ ਮਿਲਿਆ, ਜਿਸ ਨਾਲ ਉਨ੍ਹਾਂ ਦੀ ਸ਼ਖ਼ਸੀਅਤ ਇਕ ਸੁੱਚੇ ਮੋਤੀ ਵਰਗੀ ਸਾਫ ਸੁਥਰੀ ਹੋ ਗਈ, "ਹਮੂ ਗੁਰੂ ਗੋਬਿੰਦ ਸਿੰਘ, ਹਮੂ ਨਾਨਕ ਅਸਤ। ਹਮੂ ਰਤਨ ਜੌਹਰ, ਹਮੂ ਮਾਣਕ ਅਸਤ।" ਭਾਈ ਨੰਦ ਲਾਲ ਜੀ ਦੇ ਇਹ ਸੰਬੋਧਨ ਲਫਜ਼ ਗੁਰੂ ਸਾਹਿਬ 'ਤੇ ਇੰਨ-ਬਿੰਨ ਢੁੱਕਦੇ ਹਨ।

ਇਸ ਯੁੱਗ ਪਲਟਾਊ ਜੋਤ ਦਾ ਆਗਮਨ ਪੋਹ ਸੁਦੀ ਸੱਤਵੀਂ (੨੩ ਪੋਹ) ਸੰਮਤ ੧੭੨੩, ਸੰਨ ੧੬੬੬ ਵਿਚ ਪਟਨੇ ਸ਼ਹਿਰ ਵਿਖੇ ਮਾਤਾ ਗੁਜਰੀ ਜੀ ਦੀ ਕੁੱਖੋਂ ਹੋਇਆ। ਉਸ ਵੇਲੇ ਆਪ ਜੀ ਦੇ ਪਿਤਾ-ਗੁਰਦੇਵ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਢਾਕਾ ਵਿਚ ਧਰਮ ਪ੍ਰਚਾਰ ਹਿਤ ਗਏ ਹੋਏ ਸਨ। ਇਸ ਸਮੇਂ ਹਿੰਦੁਸਤਾਨ ਵਿਚ ਔਰੰਗਜ਼ੇਬੀ ਕਹਿਰ ਵਰਤ ਰਿਹਾ ਸੀ। ਧਰਮ ਦੇ ਨਾਂ ਹੇਠ ਅਧਰਮ ਵਰਤ ਰਿਹਾ ਸੀ। ਭਾਰਤ ਦੀ ਸੰਸਕ੍ਰਿਤੀ ਅਤੇ ਹਿੰਦੂ ਧਰਮ ਔਰੰਗਜ਼ੇਬ ਦੇ ਇਕ ਨੁਕਾਤੀ ਜ਼ਬਰੀ ਧਰਮ ਬਦਲੀ ਦੇ ਨਾਅਰੇ ਹੇਠ ਬੇਦਰਦੀ ਨਾਲ ਦਰੜੇ ਜਾ ਰਹੇ ਸਨ। ਕਸ਼ਮੀਰ ਸੂਬੇ ਵਿਚ ਤਾਂ ਦਿਲ-ਕੰਬਾਊ ਜ਼ੁਲਮ ਵਰਤ ਰਹੇ ਸਨ। ਕੱਟੜ ਇਸਲਾਮਿਕ ਹਕੂਮਤ ਵੱਲੋਂ ਹਰ ਛੋਟਾ-ਵੱਡਾ ਕੰਮ ਮੁਸਲਿਮ ਧਰਮ ਨੂੰ ਸਮਰਪਿਤ ਹੁੰਦਾ ਸੀ। ਅਜਿਹੇ ਮਾਹੌਲ ਵਿਚ ਭਲਾ ਗੁਰੂ-ਘਰ ਕਿਵੇਂ ਅਣਭਿੱਜ ਰਹਿ ਸਕਦਾ ਸੀ। ਹਮੇਸ਼ਾ ਦੀ ਤਰ੍ਹਾਂ

*ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

ਅਨਿਆਂ ਦੇ ਵਿਰੁੱਧ ਆਵਾਜ਼ ਬੁਲੰਦ ਕਰਨ ਵਾਲੀ ਗੁਰੂ ਪਰੰਪਰਾ ਭਲਾ ਕਿਵੇਂ ਚੁੱਪ ਰਹਿ ਸਕਦੀ ਸੀ, ਜਿਸਨੇ ਜ਼ਾਲਮ ਬਾਬਰ ਦੇ ਹਿੰਦੁਸਤਾਨ ਉੱਤੇ ਕਹਿਰ ਭਰੇ ਹਮਲੇ ਦੀ ਬੇ-ਖ਼ੌਫ ਨਿੰਦਾ ਕੀਤੀ ਅਤੇ ਨਿਰਦੋਸ਼ ਜਨਤਾ ਨਾਲ ਹਮਦਰਦੀ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬੦)

ਔਰੰਗਜ਼ੇਬ ਦੁਆਰਾ ਫੈਲਾਏ ਡਰ ਅਤੇ ਖੌਫ ਦੇ ਮਾਹੌਲ ਵਿਚ ਹਿੰਦੁਸਤਾਨੀ ਲੋਕਾਂ ਵਾਸਤੇ ਸਿਰਫ ਇੱਕੋ ਇੱਕ ਹੀ ਆਸ ਦੀ ਕਿਰਨ ਸੀ, ਉਹ ਸੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ। ਗੁਰੂ ਸਾਹਿਬ ਲੋਕਾਈ ਨੂੰ ਹਰ ਤਰ੍ਹਾਂ ਦਾ ਡਰ ਭੈਅ ਤਿਆਗਣ ਦਾ ਉਪਦੇਸ਼ ਅਤੇ ਸੱਚ ਦੇ ਰਾਹ 'ਤੇ ਚੱਲਣ ਦਾ ਉਪਦੇਸ਼ ਦੇ ਰਹੇ ਸਨ। ਆਪ ਹਿੰਦੁਸਤਾਨ ਦੇ ਪੀੜ੍ਹਤ ਲੋਕਾਂ ਦਾ ਕੇਂਦਰ ਬਿੰਦੂ ਬਣੇ ਅਤੇ ਕਸ਼ਮੀਰੀ ਪੰਡਤਾਂ ਦੀ ਪੁਕਾਰ ਤੇ ਧਰਮ ਅਤੇ ਨਿਆਂ ਖਾਤਰ ਦਿੱਲੀ ਚਾਂਦਨੀ ਚੌਂਕ ਵਿਖੇ ਆਪਣਾ ਆਪ ਕੁਰਬਾਨ ਕਰ ਦਿੱਤਾ। ਗੁਰੂ ਸਾਹਿਬ ਜੀ ਦੀ ਇਹ ਅਦੁੱਤੀ ਕੁਰਬਾਨੀ ਅਜਾਈਂ ਨਹੀਂ ਗਈ, ਕਈ ਨਵੀਂਆਂ ਸੇਧਾਂ ਦੇ ਗਈ ਅਤੇ ਸਿੱਖ ਧਰਮ ਨੂੰ ਨਵੀਂਆਂ ਲੀਹਾਂ 'ਤੇ ਤੋਰਨ ਦੇ ਪੂਰਨੇ ਪਾ ਗਈ। ਇਹ ਲਹਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਪ੍ਰਗਟ ਹੋਈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ਼ਹੀਦ ਹੋਏ, ਉਦੋਂ ਆਪ ਜੀ ਦੀ ਉਮਰ ਕੇਵਲ ਨੌਂ ਸਾਲ ਸੀ। ਇਤਨੀ ਛੋਟੀ ਬਾਲ ਉਮਰ ਅਤੇ ਇਤਨਾ ਵੱਡਾ ਜਿਗਰਾ ਕਿ ਪਿਤਾ ਦਾ ਕੱਟਿਆ ਸੀਸ ਸਾਹਮਣੇ ਰੱਖ ਕੇ ਇੱਕ ਵੀ ਅੱਥਰੂ ਨਹੀਂ ਕੇਰਿਆ। ਹਕੂਮਤ ਦੇ ਖੌਫਨਾਕ ਅਤੇ ਦਹਿਸ਼ਤਗਰਦੀ ਵਾਲੇ ਮਾਹੌਲ ਨੂੰ ਖਿੜ੍ਹੇ ਮੱਥੇ ਪ੍ਰਵਾਨ ਕੀਤਾ। ਕਿਸੇ ਕਿਸਮ ਦੇ ਡਰ ਕਰਕੇ ਲੁਕ-ਛਿਪ ਕੇ ਨਹੀਂ ਬੈਠੇ, ਸਗੋਂ ਆਪਣੀਆਂ ਭਵਿੱਖਤ ਨੀਤੀਆਂ ਨੂੰ ਅਮਲੀ ਜਾਮਾ ਪਹਿਨਾਉਣ ਦੀਆਂ ਵਿਚਾਰਾਂ ਅਤੇ ਕੋਸ਼ਿਸ਼ਾਂ ਵਿਚ ਜੁਟ ਗਏ। ਇਸੇ ਸਿਲਸਿਲੇ ਵਿਚ ਖਾਲਸਾ ਪੰਥ ਦੀ ਸਾਜਣਾ ਕਰਕੇ, ਸਿੱਖ ਸੰਘਰਸ਼ ਨੂੰ ਨਵਾਂ ਬਲ ਅਤੇ ਨਵੀਂ ਸੇਧ ਦਿੱਤੀ, ਜੋ ਯੁੱਗ ਪਲਟਾਊ ਸਾਬਤ ਹੋਈ।

ਇਸ ਕਠਿਨ ਰਸਤੇ ਵਿਚ ਜਿਥੇ ਆਪ ਜੀ ਦੇ ਪਿਤਾ ਜੀ ਸ਼ਹੀਦ ਹੋਏ, ਉਥੇ ਆਪ ਜੀ ਦੇ ਚਾਰੇ ਸਾਹਿਬਜ਼ਾਦੇ ਵੀ ਆਪਣੀਆਂ ਕੀਮਤੀ ਜਾਨਾਂ ਵਾਰ ਗਏ। ਪੰਥ ਦੀ ਚੜ੍ਹਦੀ ਕਲਾ ਅਤੇ ਜੁਝਾਰੂਪਨ ਦੇਖ ਕੇ ਸਾਰੀ ਦੁਨੀਆਂ ਹੈਰਾਨ ਰਹਿ ਗਈ। ਗੁਰੂ ਸਾਹਿਬ ਜੀ ਨੇ ਫੁਰਮਾਣ ਕੀਤਾ ਹੈ-

*-ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ॥...*
*ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*-ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀ ਮੋ ਸੇ ਗਰੀਬ ਕਰੋਰ ਪਰੇ॥*

ਗੁਰੂ-ਘਰ ਵੱਲੋਂ ਨਿਮਾਣਿਆਂ ਨੂੰ ਮਾਣ ਅਤੇ ਨਿਓਟਿਆਂ ਨੂੰ ਓਟ ਮਿਲੀ, ਨਿਆਸਰਿਆਂ ਨੂੰ ਆਸਰਾ ਮਿਲਿਆ। ਜਿੰਨ੍ਹਾਂ ਪੰਜਾਂ-ਪਿਆਰਿਆਂ ਨੂੰ ਅੰਮ੍ਰਿਤ ਛਕਾਇਆ, ਉਨ੍ਹਾਂ ਪਾਸੋਂ ਖੁਦ ਵੀ ਅੰਮ੍ਰਿਤ ਛਕਿਆ। ''ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ।'' ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਅਜਿਹੀ ਇਨਕਲਾਬੀ ਘਟਨਾ ਕਦੇ ਵੀ ਨਹੀਂ ਹੋਈ ਅਤੇ ਇਸੇ ਘਟਨਾ ਨੇ ਭਾਰਤ ਦੇ ਧਾਰਮਿਕ ਹੀ ਨਹੀਂ ਸਗੋਂ ਸਿਆਸੀ ਵਰਤਾਰੇ ਨੂੰ ਵੀ ਬਦਲ ਕੇ ਰੱਖ ਦਿੱਤਾ। ਗੁਰੂ ਸਾਹਿਬ ਵੱਲੋਂ ਸਾਜੇ ਖਾਲਸੇ ਨੇ ਸਦੀਆਂ ਦੀ ਜ਼ਿੱਲਤ ਅਤੇ ਗੁਲਾਮੀ ਦੀਆਂ ਜੰਜ਼ੀਰਾਂ ਕੱਟ ਦਿੱਤੀਆਂ ਅਤੇ ਇਹੀ ਖਾਲਸਾ ਪੰਥ ਯੁੱਗ ਪਲਟਾਊ ਸਾਬਤ ਹੋਇਆ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਮੌਕੇ ਮੈਂ ਸਮੁੱਚੇ ਖਾਲਸਾ ਪੰਥ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ ਹਾਰਦਿਕ ਵਧਾਈ ਦਿੰਦਿਆਂ ਅਪੀਲ ਕਰਦੀ ਹਾਂ ਕਿ ਮਹਾਨ ਗੁਰੂ ਸਾਹਿਬ ਜੀ ਦੇ ਜੀਵਨ ਤੇ ਉਨ੍ਹਾਂ ਦੇ ਉਪਦੇਸ਼ਾਂ ਤੋਂ ਸੇਧ ਪ੍ਰਾਪਤ ਕਰਕੇ ਮਨੁੱਖੀ ਸਰੋਕਾਰਾਂ ਨੂੰ ਸਮਝਣ ਦਾ ਯਤਨ ਕਰੀਏ ਅਤੇ ਗੁਰੂ ਬਖਸ਼ੀ ਖੰਡੇ ਬਾਟੇ ਦੀ ਪਾਹੁਲ ਛਕ ਕੇ ਖਾਲਸਈ ਰਹਿਣੀ ਦੇ ਧਾਰਨੀ ਬਣੀਏ। ■

ਸਮਕਾਲੀ ਦ੍ਰਿਸ਼ਟੀਕੋਣ:

# ਸ਼੍ਰੋਮਣੀ ਕਮੇਟੀ ਦੀਆਂ ਨਵੀਆਂ ਪਹਿਲਕਦਮੀਆਂ

*-ਬਲਜੀਤ ਸਿੰਘ ਬਰਾੜ*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਕਮੇਟੀ ਦੇ ਕੰਮਕਾਜ ਨੂੰ ਬੇਹਤਰ ਬਣਾਉਣ ਲਈ ਵੱਡੀਆਂ ਪਹਿਲਕਦਮੀਆਂ ਲਈਆਂ ਜਾ ਰਹੀਆਂ ਹਨ। ਕਮੇਟੀ ਵੱਲੋਂ ਕਈ ਅਹਿਮ ਫੈਸਲੇ ਲਏ ਗਏ ਹਨ। ਪਹਿਲਾਂ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ ਲਈ ਡਰੈੱਸ ਕੋਡ ਲਾਗੂ ਕਰਨਾ ਅਤੇ ਸ਼੍ਰੋਮਣੀ ਕਮੇਟੀ ਦੇ ਸਾਰੇ ਮੁਲਾਜ਼ਮਾਂ ਲਈ ਰਿਫਰੈਸ਼ਰ ਕੋਰਸ ਸ਼ੁਰੂ ਕਰਨ ਦਾ ਨਿਰਣਾ ਲਿਆ ਗਿਆ ਹੈ। ਇਸ ਤਹਿਤ ਹਰ ਗੁਰਦੁਆਰਾ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਕਥਾ ਵਾਚਕ ਕਮੇਟੀ ਦੇ ਮੁਲਾਜ਼ਮਾਂ ਨੂੰ ਸਿੱਖ ਰਹਿਤ ਮਰਿਯਾਦਾ ਦੇ ਨਾਲ-ਨਾਲ ਸਿੱਖ ਸਿਧਾਂਤਾਂ ਬਾਰੇ ਜਾਣਕਾਰੀ ਦੇਣਗੇ। ਕੋਰਸ ਦੌਰਾਨ ਮੁਲਾਜ਼ਮਾਂ ਨੂੰ ਇਹ ਸਿਖਾਇਆ ਜਾਵੇਗਾ ਕਿ ਉਨ੍ਹਾਂ ਨੇ ਗੁਰਮਤਿ ਸੇਧਾਂ ਮੁਤਾਬਿਕ ਸੰਗਤ ਨਾਲ ਕਿਸ ਤਰ੍ਹਾਂ ਵਿਵਹਾਰ ਕਰਨਾ ਹੈ। ਮੌਜੂਦਾ ਹਾਲਾਤਾਂ ਵਿੱਚ ਇਹ ਫੈਸਲਾ ਕਾਫੀ ਅਹਿਮ ਹੈ। ਇਸ ਨਾਲ ਸ਼੍ਰੋਮਣੀ ਕਮੇਟੀ ਦੀ ਇਕ ਨਵੀਂ ਪਹਿਚਾਣ ਸਾਹਮਣੇ ਆਵੇਗੀ।

ਸਭ ਤੋਂ ਚੰਗੀ ਗੱਲ ਇਹ ਹੈ ਕਿ ਕਮੇਟੀ ਦੇ ਪ੍ਰਧਾਨ ਵੱਲੋਂ ਤੇਜ਼ੀ ਨਾਲ ਫੈਸਲੇ ਲੈ ਰਹੇ ਹਨ। ਆਪਣੇ ਕਾਰਜਕਾਲ ਦੇ ਪਹਿਲੇ ਚਾਰ ਹਫਤਿਆਂ ਵਿੱਚ ਹੀ ਉਨ੍ਹਾਂ ਨੇ ਕਮੇਟੀ ਦੇ ਕੰਮ ਨੂੰ ਇਕ ਨਵੀਂ ਦਿਸ਼ਾ ਵੱਲ ਤੋਰਨ ਦਾ ਯਤਨ ਕੀਤਾ ਹੈ। ਉਨ੍ਹਾਂ ਵੱਲੋਂ ਚੁੱਕੇ ਕਦਮਾਂ ਅਤੇ ਪ੍ਰੇਰਣਾ ਨਾਲ ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਅਤੇ ਹੋਰ ਇਤਿਹਾਸਕ ਗੁਰਦੁਆਰਿਆਂ ਵਿੱਚ ਇਕ ਨਵੀਂ ਤਬਦੀਲੀ ਦੇਖਣ ਨੂੰ ਮਿਲ ਰਹੀ ਹੈ। ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਅਤੇ ਅਧਿਕਾਰੀ ਵਧੇਰੇ ਜਿੰਮੇਵਾਰੀ ਅਤੇ ਜਾਬਤੇ ਨਾਲ ਵਿਚਰ ਰਹੇ ਹਨ। ਬੀਬੀ ਜਗੀਰ ਕੌਰ ਪੂਰੀ ਦ੍ਰਿੜਤਾ, ਜ਼ੁਰਅਤ ਅਤੇ ਪੰਥਕ ਭਾਵਨਾ ਨਾਲ ਫੈਸਲੇ ਲੈਂਦੇ ਹਨ। ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ, ਅਧਿਕਾਰੀਆਂ ਅਤੇ ਮੈਂਬਰਾਂ ਦਾ ਮਾਣ ਸਤਿਕਾਰ ਵੀ ਵਧਾਇਆ ਹੈ। ਉਨ੍ਹਾਂ ਦੀ ਕਾਰਜਸ਼ੀਲਤਾ ਨੇ ਸ਼੍ਰੋਮਣੀ ਕਮੇਟੀ ਦੀਆਂ ਧਾਰਮਿਕ ਸਰਗਰਮੀਆਂ ਵਿੱਚ ਵੀ ਵੱਡਾ ਵਾਧਾ ਕਰ ਦਿੱਤਾ ਹੈ। ਉਹ ਗੁਰਦੁਆਰਾ ਪ੍ਰਬੰਧ ਅਤੇ ਧਰਮ ਪ੍ਰਚਾਰ ਨੂੰ ਹੋਰ ਸੁਚਾਰੂ ਰੂਪ ਦੇਣ ਲਈ ਯਤਨਸ਼ੀਲ ਹਨ। ਉਨ੍ਹਾਂ ਨੇ ਫੈਸਲੇ ਲੈਣ ਦੀ ਪ੍ਰਕਿਰਿਆ ਵਿੱਚ ਵੀ ਤੇਜ਼ੀ ਲਿਆਂਦੀ ਹੈ। ਇਸ ਨਾਲ ਸ਼੍ਰੋਮਣੀ ਕਮੇਟੀ ਦੀ ਚਮਕ- ਦਮਕ ਵਿੱਚ ਹੋਰ ਵਾਧਾ ਹੋ ਰਿਹਾ ਹੈ। ਬੀਬੀ ਜਗੀਰ ਕੌਰ ਦੇ ਪ੍ਰਧਾਨ ਬਣਨ ਤੋਂ ਬਾਅਦ ਸ਼੍ਰੋਮਣੀ ਕਮੇਟੀ ਨਾਲ ਜੁੜੇ ਕਈ ਵਾਦ-ਵਿਵਾਦ ਆਪਣੇ-ਆਪ ਖਤਮ ਹੋ ਗਏ ਹਨ। ਬੀਬੀ ਜਗੀਰ ਕੌਰ ਵੱਲੋਂ ਵਰਤੀ ਸਿਆਣਪ ਕਾਰਨ ਹਾਲਾਤ ਬਦਲੇ ਹਨ। ਕਿਸਾਨ ਮੋਰਚੇ ਦੇ ਸਬੰਧ ਵਿੱਚ ਸ਼੍ਰੋਮਣੀ ਕਮੇਟੀ ਦੀਆਂ ਪਹਿਲਕਦਮੀਆਂ ਦੀ ਦੁਨੀਆ ਭਰ ਵਿੱਚ ਪ੍ਰਸੰਸਾ ਹੋ ਰਹੀ ਹੈ। ਸ਼੍ਰੋਮਣੀ ਕਮੇਟੀ ਵੱਲੋਂ ਦਿੱਲੀ ਮੋਰਚਾ ਸਥਾਨ 'ਤੇ ਵਿਸ਼ਾਲ ਲੰਗਰ ਪ੍ਰਬੰਧ, ਰੈਣ ਬਸੇਰੇ, ਮੈਡੀਕਲ ਅਤੇ ਹੋਰ ਸਹੂਲਤਾਂ ਪ੍ਰਦਾਨ ਕੀਤੀਆਂ ਜਾ ਰਹੀਆਂ ਹਨ। ਕਮੇਟੀ ਵੱਲੋਂ ਮੋਰਚੇ ਦੌਰਾਨ ਸ਼ਹੀਦ ਹੋਣ ਵਾਲੇ ਕਿਸਾਨਾਂ ਦੇ ਪਰਿਵਾਰਾਂ ਨੂੰ ਵੀ ਮਾਲੀ ਮਦਦ ਦਿੱਤੀ ਜਾ ਰਹੀ ਹੈ। ਸ਼ਲਾਘਾਯੋਗ ਗੱਲ ਇਹ ਹੈ ਕਿ ਕਮੇਟੀ ਅਜਿਹੇ ਫੈਸਲਿਆਂ ਦਾ ਸਿਆਸੀਕਰਨ ਵੀ ਨਹੀਂ ਕਰ ਰਹੀ। ਸਿੱਖ ਪੰਥ ਲਈ ਇਹ ਮਾਣ ਵਾਲੀ ਗੱਲ ਹੈ ਕਿ ਸਮੁੱਚੇ ਤੌਰ 'ਤੇ ਇਕ ਵਾਰ ਫਿਰ ਸ਼੍ਰੋਮਣੀ ਕਮੇਟੀ ਦੀ ਨਵੀਂ ਆਭਾ ਅਤੇ ਚਮਕ-ਦਮਕ ਬਹਾਲ ਹੋ ਰਹੀ ਹੈ। ਇਸ ਲਈ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਦੂਸਰੇ ਸਾਰੇ ਅਹੁਦੇਦਾਰ ਸਾਹਿਬਾਨ ਵਧਾਈ ਦੇ ਪਾਤਰ ਹਨ।

(ਰੋਜ਼ਾਨਾ ਪੰਜਾਬ ਟਾਈਮਜ਼, ੪ ਜਨਵਰੀ ੨੦੨੧)

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਬੀਬੀ ਜਗੀਰ ਕੌਰ ਦੀ ਪ੍ਰਧਾਨਗੀ ਹੇਠ ਹੋਈ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ

### ਕਿਸਾਨ ਸੰਘਰਸ਼ ਦੌਰਾਨ ਜਾਨਾਂ ਗਵਾਉਣ ਵਾਲੇ 7 ਕਿਸਾਨਾਂ ਦੇ ਪਰਿਵਾਰਾਂ ਨੂੰ ਦੇਵੇਗੀ ਇਕ ਇਕ ਲੱਖ ਰੁਪਏ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਸਾਨ ਸੰਘਰਸ਼ ਦੌਰਾਨ ਆਪਣੀਆਂ ਜਾਨਾਂ ਗਵਾਉਣ ਵਾਲੇ ਸੱਤ ਕਿਸਾਨਾਂ ਦੇ ਪਰਿਵਾਰਾਂ ਨੂੰ ਇਕ-ਇਕ ਲੱਖ ਰੁਪਏ ਦੀ ਮਾਲੀ ਸਹਾਇਤਾ ਦੇਣ ਦਾ ਫੈਸਲਾ ਕੀਤਾ ਹੈ। ਇਸ ਤੋਂ ਇਲਾਵਾ ਕਿਸਾਨਾਂ ਦੀ ਚੜ੍ਹਦੀ ਕਲਾ ਅਤੇ ਸੰਘਰਸ਼ ਦੀ ਕਾਮਯਾਬੀ ਲਈ ਸ਼੍ਰੋਮਣੀ ਕਮੇਟੀ ਵੱਲੋਂ ਇਤਿਹਾਸਕ ਗੁਰਦੁਆਰਿਆਂ ਅੰਦਰ ਅਰਦਾਸ ਸਮਾਗਮ ਵੀ ਕੀਤੇ ਜਾਣਗੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦੀ ਅਗਵਾਈ ਵਿਚ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਉਕਤ ਫੈਸਲੇ ਲੈਂਦਿਆਂ ਕਿਸਾਨੀ ਸੰਘਰਸ਼ ਦੀ ਭਰਵੀਂ ਹਮਾਇਤ ਕੀਤੀ ਗਈ। ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਬੀਬੀ ਜਗੀਰ ਕੌਰ ਨੇ ਕਿਹਾ ਕਿ ਅੰਤ੍ਰਿੰਗ ਕਮੇਟੀ ਵੱਲੋਂ ਦਿੱਲੀ ਵਿਖੇ ਕਿਸਾਨ ਸੰਘਰਸ਼ ਵਿਚ ਸ਼ਾਮਲ ਚਲਾਣਾ ਕਰ ਗਏ ੭ ਕਿਸਾਨਾਂ ਦੇ ਪਰਿਵਾਰਾਂ ਨੂੰ ਵਿੱਤੀ ਸਹਾਇਤਾ ਦੇਣ ਦੇ ਨਾਲ-ਨਾਲ ਸੰਘਰਸ਼ ਵਿਚ ਸ਼ਾਮਲ ਬੀਬੀਆਂ ਲਈ ਆਰਜ਼ੀ ਇਸ਼ਨਾਨ ਘਰ ਤੇ ਪਾਖਾਨੇ ਮੁਹੱਈਆ ਕਰਵਾਉਣ ਦਾ ਫੈਸਲਾ ਕੀਤਾ ਹੈ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਵੱਲੋਂ ਕਿਸਾਨਾਂ ਦੀ ਚੜ੍ਹਦੀ ਕਲਾ ਅਤੇ ਸੰਘਰਸ਼ ਦੀ ਕਾਮਯਾਬੀ ਲਈ ਇਤਿਹਾਸਕ ਗੁਰਦੁਆਰਿਆਂ ਵਿਚ ਅਰਦਾਸ ਸਮਾਗਮ ਕੀਤੇ ਜਾਣਗੇ। ਉਨ੍ਹਾਂ ਸਮੁੱਚੇ ਸਿੱਖ ਜਗਤ ਨੂੰ ਅਪੀਲ ਕੀਤੀ ਕਿ ਹਰ ਗੁਰੂ ਘਰ ਵਿਚ ਇਸ ਦਿਨ ਕਿਸਾਨਾਂ ਲਈ ਅਰਦਾਸ ਕੀਤੀ ਜਾਵੇ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਸਾਬਕਾ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਸਮੇਤ ਹਰ ਰਾਜਸੀ, ਧਾਰਮਿਕ, ਸਮਾਜਿਕ ਆਗੂ ਅਤੇ ਖਿਡਾਰੀਆਂ ਵੱਲੋਂ ਕਿਸਾਨਾਂ ਨਾਲ ਖੜ੍ਹਦਿਆਂ ਭਾਰਤੀ ਸਨਮਾਨ ਵਾਪਸ ਕਰਨ ਦੇ ਫੈਸਲੇ ਨੂੰ ਸਹੀ ਕਰਾਰ ਦਿੰਦਿਆਂ ਸਲਾਹਿਆ ਹੈ। ਉਨ੍ਹਾਂ ਭਾਰਤ ਸਰਕਾਰ ਦੀ ਕਰੜੀ ਨਿੰਦਾ ਅਤੇ ਕਿਸਾਨਾਂ ਦੀ ਸ਼ਲਾਘਾ ਕਰਦਿਆਂ ਕਾਲੇ ਕਾਨੂੰਨ ਤੁਰੰਤ ਵਾਪਸ ਲੈਣ ਦੀ ਮੰਗ ਕੀਤੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਕੰਗਨਾ ਰਾਨੌਤ ਵੱਲੋਂ ਬਜ਼ੁਰਗ ਮਾਤਾਵਾਂ ਖਿਲਾਫ਼ ਕੀਤੀ ਟਿੱਪਣੀ ਦੀ ਵੀ ਨਿੰਦਾ ਕੀਤੀ ਗਈ।

ਅੰਤ੍ਰਿੰਗ ਕਮੇਟੀ ਵੱਲੋਂ ਲਏ ਗਏ ਹੋਰ ਫੈਸਲਿਆਂ ਸਬੰਧੀ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਪਬਲੀਕੇਸ਼ਨ ਵਿਭਾਗ ਲਈ ਇਕ ਸਮੀਖਿਆ ਕਮੇਟੀ ਗਠਿਤ ਕੀਤੀ ਜਾਵੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ਨ ਸਬੰਧੀ ਮਰਯਾਦਾ, ਪਬਲੀਕੇਸ਼ਨ ਵਿਭਾਗ ਦੇ ਹਾਲਾਤ ਅਤੇ ਕਾਰਗੁਜ਼ਾਰੀ ਨੂੰ ਦੇਖਣ ਲਈ ਇਹ ਕਮੇਟੀ ਕੰਮ ਕਰੇਗੀ। ਉਨ੍ਹਾਂ ਕਿਹਾ ਕਿ ਬੀਤੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪਾਂ ਦੇ ਮਾਮਲੇ ਬਾਰੇ ਵੀ ਇਹ ਕਮੇਟੀ ਸਮੀਖਿਆ ਕਰੇਗੀ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਅੰਦਰ ਤਰੱਕੀਆਂ ਅਤੇ ਨਿਯੁਕਤੀਆਂ ਸਬੰਧੀ ਵੀ ਇਕ ਰੀਵਿਊ ਕਮੇਟੀ ਦਾ ਗਠਨ ਕੀਤਾ ਜਾਵੇਗਾ। ਬੀਬੀ

ਜਗੀਰ ਕੌਰ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਗੁਰਦੁਆਰਾ ਸਾਹਿਬਾਨ, ਵਿਦਿਅਕ ਅਦਾਰਿਆਂ, ਸਿਹਤ ਸੰਸਥਾਵਾਂ ਅਤੇ ਧਰਮ ਪ੍ਰਚਾਰ ਦੇ ਪ੍ਰਬੰਧ ਨੂੰ ਹੋਰ ਚੁਸਤ ਦਰੁੱਸਤ ਬਣਾਉਣ ਲਈ ਵੀ ਵਿਚਾਰਾਂ ਕੀਤੀਆਂ ਹਨ ਅਤੇ ਜਲਦ ਹੀ ਸ਼੍ਰੋਮਣੀ ਕਮੇਟੀ ਅਤੇ ਗੁਰਦੁਆਰਾ ਸਾਹਿਬਾਨ ਦੇ ਮੈਨੇਜਰਾਂ ਨੂੰ ਬੁਲਾ ਕੇ ਪ੍ਰਬੰਧਕੀ ਨਿਰਦੇਸ਼ ਜਾਰੀ ਕੀਤੇ ਜਾਣਗੇ। ਮੁਲਾਜ਼ਮਾਂ 'ਤੇ ਡਰੈੱਸ ਕੋਡ ਵੀ ਲਾਗੂ ਹੋਵੇਗਾ। ਉਨ੍ਹਾਂ ਇਹ ਵੀ ਦੱਸਿਆ ਕਿ ਗੁਰਦੁਆਰਾ ਪ੍ਰਬੰਧ ਅੰਦਰ ਸਨਮਾਨ ਸਮੇਂ ਵਰਤੀਆਂ ਜਾਂਦੀਆਂ ਲੋਈਆਂ 'ਤੇ ਰੋਕ ਲਗਾਈ ਜਾਵੇਗੀ ਅਤੇ ਸਨਮਾਨ ਕੇਵਲ ਗੁਰੂ ਬਖ਼ਸ਼ਿਸ਼ ਸਿਰੋਪਾਓ ਨਾਲ ਕੀਤਾ ਜਾਵੇਗਾ। ਬੀਬੀ ਜਗੀਰ ਕੌਰ ਨੇ ਇਹ ਵੀ ਦੱਸਿਆ ਕਿ ਅੰਤ੍ਰਿੰਗ ਕਮੇਟੀ ਵੱਲੋਂ ਆ ਰਹੀਆਂ ਸ਼ਤਾਬਦੀਆਂ ਨੂੰ ਵੱਡੇ ਪੱਧਰ 'ਤੇ ਮਨਾਉਣ ਲਈ ਸਿੱਖ ਵਿਦਵਾਨਾਂ, ਬੁੱਧੀਜੀਵੀਆਂ, ਮਹਾਂਪੁਰਖਾਂ ਅਤੇ ਪ੍ਰਚਾਰਕਾਂ ਦੀਆਂ ਕਮੇਟੀਆਂ ਬਣਾਉਣ ਦਾ ਵੀ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਦੇ ਸੌ ਸਾਲਾ ਅਤੇ ਨੌਵੇਂ ਪਾਤਸ਼ਾਹ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਲਈ ਪ੍ਰੋਗਰਾਮ ਉਲੀਕਣ ਲਈ ਜਲਦ ਹੀ ਕਮੇਟੀਆਂ ਗਠਤ ਕਰਕੇ ਇਕੱਤਰਤਾਵਾਂ ਕੀਤੀਆਂ ਜਾਣਗੀਆਂ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਸ਼ਤਾਬਦੀ ਸਬੰਧੀ ਸਾਲ ਭਰ ਚੱਲਣ ਵਾਲੇ ਸਮਾਗਮਾਂ ਦੀ ਰੂਪ-ਰੇਖਾ ਬਣਾਈ ਜਾ ਰਹੀ ਹੈ।

ਰਾਜਿਸਥਾਨ ਦੇ ਇਕ ਪਿੰਡ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਤਿਕਾਰ ਬਹਾਲੀ ਲਈ ਗਏ ਸਿੱਖਾਂ ਉੱਪਰ ਪਰਚੇ ਦਰਜ ਕੀਤੇ ਜਾਣ ਦੀ ਸਖ਼ਤ ਨਿੰਦਾ ਕਰਦਿਆਂ ਬੀਬੀ ਜਗੀਰ ਕੌਰ ਨੇ ਇਹ ਕੇਸ ਤੁਰੰਤ ਰੱਦ ਕਰਨ ਦੀ ਸਥਾਨਕ ਸਰਕਾਰ ਪਾਸੋਂ ਮੰਗ ਕੀਤੀ। ਉਨ੍ਹਾਂ ਕਿਹਾ ਕਿ ਸ੍ਰੀ ਗੰਗਾਨਗਰ ਦੇ ਪਿੰਡ ਛੋਟੀ ਹਾਰਨੀਆਂ ੧੧ ਜੀ ਵਿਖੇ ਇਕ ਪਾਖੰਡੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੀਤੀ ਜਾ ਰਹੀ ਬੇਅਦਬੀ ਕਾਰਨ ਪਾਵਨ ਸਰੂਪ ਲੈਣ ਲਈ ਗਏ ਸਿੰਘਾਂ ਉੱਪਰ ਪਰਚੇ ਦਰਜ ਕਰਨੇ ਬੇਹੱਦ ਮੰਦਭਾਗਾ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਸਹਿਯੋਗ ਦੇਣਾ ਚਾਹੀਦਾ ਸੀ। ਸ੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਹ ਪਰਚੇ ਤੁਰੰਤ ਰੱਦ ਕੀਤੇ ਜਾਣ। ਇਸ ਦੇ ਨਾਲ ਹੀ ਉਨ੍ਹਾਂ ਕਿਹਾ ਕਿ ਜਿੰਨੀ ਦੇਰ ਪਰਚੇ ਰੱਦ ਨਹੀਂ ਹੁੰਦੇ, ਇਹ ਕੇਸ ਸ਼੍ਰੋਮਣੀ ਕਮੇਟੀ ਲੜ੍ਹੇਗੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਸਮੁੱਚੀ ਅੰਤ੍ਰਿੰਗ ਕਮੇਟੀ ਨੇ ਸ੍ਰੀ ਗੁਰੂ ਰਾਮਦਾਸ ਲੰਗਰ ਵਿਖੇ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਿਆ ਅਤੇ ਬਰਤਨਾਂ ਦੀ ਸੇਵਾ ਵੀ ਕੀਤੀ। ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਅੰਤ੍ਰਿੰਗ ਮੈਂਬਰ ਸ. ਬਲਦੇਵ ਸਿੰਘ ਚੂੰਘਾਂ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਨਵਤੇਜ ਸਿੰਘ ਕਾਉਣੀ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਭੁਪਿੰਦਰ ਸਿੰਘ ਭਲਵਾਨ, ਸ. ਹਰਭਜਨ ਸਿੰਘ ਮਸਾਣਾਂ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਮਿੱਠੂ ਸਿੰਘ ਕਾਹਨੇਕੇ, ਸ. ਅਮਰੀਕ ਸਿੰਘ ਸ਼ਾਹਪੁਰ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਅਤੇ ਹੋਰ ਹਾਜ਼ਰ ਸਨ। ੪ ਦਸੰਬਰ

## ਪੰਜਾਬ ਤੋਂ ਬਾਹਰਲੇ ਸੂਬਿਆਂ ਅੰਦਰ ਵੀ ਪ੍ਰਚੰਡ ਕਰਾਂਗੇ ਧਰਮ ਪ੍ਰਚਾਰ ਲਹਿਰ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣਨ 'ਤੇ ਜੰਮੂ ਕਸ਼ਮੀਰ ਦੀਆਂ ਸੰਗਤਾਂ ਵੱਲੋਂ ਬੀਬੀ ਜਗੀਰ ਨੂੰ ਸਨਮਾਨਿਤ ਕੀਤਾ ਗਿਆ। ਸ਼੍ਰੋਮਣੀ ਕਮੇਟੀ ਦਫਤਰ ਸ੍ਰੀ ਅੰਮ੍ਰਿਤਸਰ

ਵਿਖੇ ਬੀਬੀ ਜਗੀਰ ਕੌਰ ਨੂੰ ਸਨਮਾਨਿਤ ਕਰਨ ਪੁੱਜੇ ਗੁਰੂ ਨਾਨਕ ਐਜੂਕੇਸ਼ਨਲ ਸੇਵਾ ਸੁਸਾਇਟੀ ਜੰਮੂ ਕਸ਼ਮੀਰ ਦੇ ਪ੍ਰਧਾਨ ਸ. ਸੂਰਤ ਸਿੰਘ ਨੇ ਆਖਿਆ ਕਿ ਬੀਬੀ ਜਗੀਰ ਕੌਰ ਨੇ ਹਮੇਸ਼ਾ ਹੀ ਪੰਥਕ ਪਹਿਰੇਦਾਰੀ ਕੀਤੀ ਹੈ ਅਤੇ ਇਨ੍ਹਾਂ ਨੇ ਆਪਣੇ ਪ੍ਰਧਾਨਗੀ ਕਾਰਜਕਾਲ ਦੌਰਾਨ ਸਾਰੇ ਸੂਬਿਆਂ ਦੀ ਸੰਗਤ ਨਾਲ ਰਾਬਤਾ ਬਣਾਈ ਰੱਖਿਆ ਹੈ। ਉਨ੍ਹਾਂ ਬੀਬੀ ਜਗੀਰ ਕੌਰ ਦੇ ਮੁੜ ਪ੍ਰਧਾਨ ਬਣਨ 'ਤੇ ਖੁਸ਼ੀ ਪ੍ਰਗਟ ਕਰਦਿਆਂ ਪੰਥਕ ਕਾਰਜਾਂ ਦੇ ਨਾਲ ਨਾਲ ਧਰਮ ਪ੍ਰਚਾਰ ਲਹਿਰ ਵਿਚ ਹਰ ਪੱਧਰ 'ਤੇ ਸਹਿਯੋਗ ਦੇਣ ਦੀ ਵਚਨਬੱਧਤਾ ਵੀ ਪ੍ਰਗਟਾਈ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਹਰ ਸੂਬੇ ਅੰਦਰ ਵਸਦੀਆਂ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਦੀਆਂ ਆਸਾਂ 'ਤੇ ਖਰਾ ਉਤਰਨ ਲਈ ਯਤਨਸ਼ੀਲ ਰਹਿਣਗੇ ਅਤੇ ਦੇਸ਼ ਭਰ ਵਿਚ ਸਿੱਖੀ ਪ੍ਰਚਾਰ ਲਈ ਨਿਰੰਤਰਤਾ ਬਣਾਈ ਜਾਵੇਗੀ। ਪੰਜਾਬ ਦੇ ਨਾਲ ਨਾਲ ਦੇਸ਼ ਦੇ ਹੋਰਨਾਂ ਸੂਬਿਆਂ ਵਿਚ ਵੀ ਧਰਮ ਪ੍ਰਚਾਰ ਲਹਿਰ ਨੂੰ ਪ੍ਰਚੰਡ ਕਰਾਂਗੇ, ਤਾਂ ਜੋ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਮਤਿ ਦੀ ਵਿਚਾਰਧਾਰਾ ਨੂੰ ਵੱਧ ਤੋਂ ਵੱਧ ਉਭਾਰਿਆ ਜਾ ਸਕੇ। ਇਸ ਦੇ ਨਾਲ ਹੀ ਉਨ੍ਹਾਂ ਜੰਮੂ ਕਸ਼ਮੀਰ ਤੋਂ ਪੁੱਜੀਆਂ ਸੰਗਤਾਂ ਨੂੰ ਭਰੋਸਾ ਦਿੱਤਾ ਕਿ ਖਿੱਤੇ ਅੰਦਰ ਸਿੱਖਾਂ ਦੀਆਂ ਭਾਵਨਾਵਾਂ ਅਨੁਸਾਰ ਸਿੱਖ ਮਿਸ਼ਨ ਨੂੰ ਹੋਰ ਪ੍ਰਫੁੱਲਤ ਅਤੇ ਚੁਸਤ ਦਰੁੱਸਤ ਕਰਨ ਲਈ ਕਾਰਜ ਕੀਤੇ ਜਾਣਗੇ। ਬੀਬੀ ਜਗੀਰ ਕੌਰ ਨੂੰ ਸ਼ੁੱਭ ਕਾਮਨਾਵਾਂ ਦੇਣ ਲਈ ਪੁੱਜੇ ਗੁਰੂ ਨਾਨਕ ਐਜੂਕੇਸ਼ਨਲ ਸੇਵਾ ਸੁਸਾਇਟੀ ਜੰਮੂ ਕਸ਼ਮੀਰ ਦੇ ਨੁਮਾਇੰਦਿਆਂ ਵਿਚ ਸ. ਗੁਰਜੀਤ ਸਿੰਘ ਮੁੱਖ ਆਰਗੇਨਾਈਜਰ, ਸ. ਪਰਮਜੀਤ ਸਿੰਘ, ਸ. ਰਣਜੀਤ ਸਿੰਘ, ਸ. ਸਰੈਣ ਸਿੰਘ, ਸ. ਸੁਲੱਖਣ ਸਿੰਘ, ਸ. ਗੁਰਨਾਮ ਸਿੰਘ, ਸ. ਗੁਰਵਿੰਦਰ ਸਿੰਘ, ਸ. ਦਲਵਿੰਦਰ ਸਿੰਘ, ਸ. ਸੁਰਿੰਦਰ ਸਿੰਘ, ਸ. ਕੁਲਵੰਤ ਸਿੰਘ, ਪ੍ਰੋ. ਮਨਜੀਤ ਸਿੰਘ ਤੇ ਬਾਬਾ ਅਮਰੀਕ ਸਿੰਘ ਆਦਿ ਮੌਜੂਦ ਸਨ। ੫ ਦਸੰਬਰ

# ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਰਾਜਿਸਥਾਨ 'ਚ ਵਾਪਰੀ ਬੇਅਦਬੀ ਦੀ ਘਟਨਾ ਦੀ ਕੀਤੀ ਨਿੰਦਾ

ਅੰਮ੍ਰਿਤਸਰ- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਘਟਨਾਵਾਂ 'ਤੇ ਦੁੱਖ ਪ੍ਰਗਟ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਪਾਵਨ ਧਾਰਮਿਕ ਗ੍ਰੰਥਾਂ ਦੀ ਬੇਅਦਬੀ ਕਰਨ ਵਾਲੇ ਅਨਸਰਾਂ ਖਿਲਾਫ ਸਖਤ ਕਾਨੂੰਨ ਬਣਾਉਣ ਦੀ ਮੰਗ ਕੀਤੀ ਹੈ। ਰਾਜਿਸਥਾਨ ਦੇ ਜਿਲ੍ਹਾ ਅਲਵਰ 'ਚ ਕਿਸ਼ਨਗੜ੍ਹ ਦੇ ਇੱਕ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ਪਾੜਨ ਦੀ ਸਾਹਮਣੇ ਆਈ ਹਿਰਦੇਵੇਧਕ ਘਟਨਾ 'ਤੇ ਬੀਬੀ ਜਗੀਰ ਕੌਰ ਨੇ ਕਿਹਾ ਕਿ ਦੋਸ਼ੀ ਵਿਅਕਤੀਆਂ ਨੂੰ ਬਖਸ਼ਿਆ ਨਹੀਂ ਜਾਣਾ ਚਾਹੀਦਾ। ਉਨ੍ਹਾਂ ਸਰਕਾਰਾਂ ਦੀ ਕਾਰਜਸ਼ੈਲੀ 'ਤੇ ਸਵਾਲ ਚੁੱਕਦਿਆਂ ਕਿਹਾ ਕਿ ਬੇਅਦਬੀ ਦੀਆਂ ਘਟਨਾਵਾਂ ਕਿਸੇ ਸੋਚੀ ਸਮਝੀ ਸਾਜਿਸ਼ ਦਾ ਹਿੱਸਾ ਹਨ ਅਤੇ ਬਹੁਤੇ ਮਾਮਲਿਆਂ ਵਿਚ ਦੋਸ਼ੀਆਂ ਦੇ ਫੜੇ ਜਾਣ ਮਗਰੋਂ ਵੀ ਉਨ੍ਹਾਂ ਤੋਂ ਸਖਤੀ ਨਾਲ ਪੁੱਛਗਿੱਛ ਨਹੀਂ ਕੀਤੀ ਜਾਂਦੀ। ਇਸੇ ਕਰਕੇ ਅਜਿਹੇ ਲੋਕਾਂ ਦੇ ਹੌਸਲੇ ਬਣੇ ਹੋਏ ਹਨ ਅਤੇ ਬੇਅਦਬੀ ਦੀਆਂ ਘਟਨਾਵਾਂ ਰੁਕ ਨਹੀਂ ਰਹੀਆਂ। ਉਨ੍ਹਾਂ ਕਿਹਾ ਕਿ ਇਨ੍ਹਾਂ ਘਟਨਾਵਾਂ ਪਿੱਛੇ ਲੁਕੀਆਂ ਸ਼ਕਤੀਆਂ ਨੂੰ ਸਾਹਮਣੇ ਲਿਆਉਣਾ ਜਰੂਰੀ ਹੈ ਜਿਸ ਲਈ ਸਰਕਾਰਾਂ ਸੰਜੀਦਾ ਹੋਣ। ਜੇਕਰ ਪੁਲਿਸ ਪ੍ਰਸ਼ਾਸਨ ਬੇਅਦਬੀ ਕਰਨ ਵਾਲੇ ਅਨਸਰਾਂ ਨਾਲ ਸਖਤੀ ਨਾਲ ਪੇਸ਼ ਆਵੇ ਤਾਂ ਅਜਿਹਾ ਕਰਨ ਦੀ ਕੋਈ ਹਿੰਮਤ ਹੀ ਨਹੀਂ ਕਰ ਸਕਦਾ। ਉਨ੍ਹਾਂ ਕਿਹਾ ਕਿ ਰਾਜਿਸਥਾਨ ਅੰਦਰ ਵਾਪਰੀ ਘਟਨਾ ਨਾਲ ਉਨ੍ਹਾਂ ਨੂੰ ਮਾਨਸਿਕ ਤੌਰ 'ਤੇ ਗਹਿਰਾ ਦੁੱਖ ਪੁੱਜਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸੰਗਤ ਨੂੰ ਅਪੀਲ ਕੀਤੀ ਕਿ ਉਹ ਗੁਰੂ ਘਰਾਂ ਅੰਦਰ ਸੁਚੇਤ ਰੂਪ ਵਿਚ ਨਿਗਰਾਨੀ ਕਰਨ ਅਤੇ

ਕਿਸੇ ਵੀ ਸ਼ਰਾਰਤੀ ਅਨਸਰ ਦਾ ਸ਼ੱਕ ਪੈਣ 'ਤੇ ਤੁਰੰਤ ਹਰਕਤ ਵਿਚ ਆਉਣ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਆਨਰੇਰੀ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਨੇ ਵੀ ਰਾਜਿਸਥਾਨ ਵਿਚ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੈ ਬੇਅਦਬੀ ਦੀ ਘਟਨਾ ਦੀ ਘੋਰ ਨਿੰਦਾ ਨਿੰਦਾ ਕੀਤੀ ਹੈ। ਉਨ੍ਹਾਂ ਦੱਸਿਆ ਕਿ ਇਸ ਘਟਨਾ ਦੀ ਪੜਤਾਲ ਲਈ ਦਿੱਲੀ ਸਿੱਖ ਮਿਸ਼ਨ ਤੋਂ ਭਾਈ ਜਸਬੀਰ ਸਿੰਘ ਨੂੰ ਰਾਜਿਸਥਾਨ ਭੇਜਿਆ ਗਿਆ ਹੈ। ਮੁੱਖ ਸਕੱਤਰ ਨੇ ਕਿਹਾ ਕਿ ਪਿਛਲੇ ਦਿਨੀਂ ਹੁਸ਼ਿਆਰਪੁਰ ਦੇ ਪਿੰਡ ਫਾਂਬੜਾ ਭੂੰਗੇ ਵਿਖੇ ਵੀ ਇੱਕ ਬੱਚੇ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕੀਤੀ ਗਈ ਸੀ, ਪਰੰਤੂ ਉਸ ਨੂੰ ਫੜੇ ਜਾਣ ਬਾਅਦ ਅਜੇ ਤੱਕ ਵੀ ਪੁਲਿਸ ਪ੍ਰਸ਼ਾਸਨ ਵੱਲੋਂ ਬੇਅਦਬੀ ਦੀ ਘਟਨਾ ਪਿੱਛੇ ਕੰਮ ਕਰਦੀਆਂ ਸ਼ਕਤੀਆਂ ਦੀ ਸਚਾਈ ਜਨਤਕ ਨਹੀਂ ਕੀਤੀ ਗਈ। ੬ ਦਸੰਬਰ

# ਸ਼੍ਰੋਮਣੀ ਕਮੇਟੀ ਵੱਲੋਂ ਕਿਸਾਨੀ ਸੰਘਰਸ਼ ਦੀ ਕਾਮਯਾਬੀ ਲਈ ਗੁਰੂ ਘਰਾਂ ਵਿਚ ਕੀਤੇ ਗਏ ਅਰਦਾਸ ਸਮਾਗਮ

## ਪੂਰਾ ਦੇਸ਼ ਖੇਤੀ ਕਾਨੂੰਨਾਂ ਵਿਰੁੱਧ ਇਕਜੁਟ, ਪੰਜਾਬ ਦੇ ਲੋਕਾਂ ਦੀ ਭੂਮਿਕਾ ਸ਼ਲਾਘਾਯੋਗ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਭਾਰਤ ਸਰਕਾਰ ਵੱਲੋਂ ਲਿਆਂਦੇ ਗਏ ਕਿਸਾਨ ਵਿਰੋਧੀ ਕਾਲੇ ਕਾਨੂੰਨਾਂ ਖਿਲਾਫ਼ ਸੰਘਰਸ਼ ਕਰ ਰਹੇ ਕਿਸਾਨਾਂ ਦੀ ਚੜ੍ਹਦੀ ਕਲਾ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਤਿਹਾਸਕ ਗੁਰਦੁਆਰਿਆਂ ਅੰਦਰ ਅਰਦਾਸ ਸਮਾਗਮ ਕੀਤੇ ਗਏ। ਸ਼੍ਰੋਮਣੀ ਕਮੇਟੀ ਦੇ ਸਿੱਧੇ ਪ੍ਰਬੰਧ ਵਾਲੇ ਗੁਰਦੁਆਰਿਆਂ ਤੋਂ ਇਲਾਵਾ ਲੋਕਲ ਕਮੇਟੀਆਂ ਨਾਲ ਸਬੰਧਤ ਗੁਰੂ ਘਰਾਂ ਵਿਖੇ ਵੀ ਕਿਸਾਨੀ ਸੰਘਰਸ਼ ਦੀ ਕਾਮਯਾਬੀ ਲਈ ਅਰਦਾਸ ਹੋਈ। ਇਥੇ ਸ੍ਰੀ ਦਰਬਾਰ ਸਾਹਿਬ ਸਮੂਹ ਅੰਦਰ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਵਿਖੇ ਅਰਦਾਸ ਸਮਾਗਮ ਹੋਇਆ, ਜਿਸ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ। ਇਸ ਦੌਰਾਨ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਉਂਕਾਰ ਸਿੰਘ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ ਤੇ ਪਾਵਨ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਅਰਦਾਸ ਸਮਾਗਮ ਸਮੇਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਕਿਹਾ ਕਿ ਕੇਂਦਰੀ ਹਕੂਮਤ ਵੱਲੋਂ ਕਿਸਾਨਾਂ ਨੂੰ ਦਬਾਉਣ ਵਾਲੇ ਕਾਨੂੰਨ ਵਾਪਸ ਹੋਣੇ ਚਾਹੀਦੇ ਹਨ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਦੇਸ਼ ਦੀ ਸਰਕਾਰ ਨੂੰ ਸੁਮੱਤ ਬਖ਼ਸ਼ਣ, ਤਾਂ ਜੋ ਉਹ ਮਨੁੱਖਤਾ ਦੀਆਂ ਭਾਵਨਾਵਾਂ ਨੂੰ ਸਮਝ ਸਕੇ।

ਇਸੇ ਦੌਰਾਨ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਅੱਜ ਪੂਰਾ ਦੇਸ਼ ਭਾਰਤ ਸਰਕਾਰ ਦੇ ਅੜੀਅਲ ਰਵੱਈਏ ਖਿਲਾਫ਼ ਖੜ੍ਹਾ ਹੈ, ਪਰੰਤੂ ਦੁੱਖ ਦੀ ਗੱਲ ਹੈ ਕਿ ਕੇਂਦਰ ਸਰਕਾਰ ਆਪਣੇ ਹੀ ਲੋਕਾਂ ਦੀ ਅਵਾਜ਼ ਨਹੀਂ ਸੁਣ ਰਹੀ। ਇਥੋਂ ਤੱਕ ਕਿ ਸੰਯੁਕਤ ਰਾਸ਼ਟਰ ਸਮੇਤ ਕੈਨੇਡਾ ਅਤੇ ਹੋਰ ਦੇਸ਼ਾਂ ਦੇ ਪ੍ਰਮੁੱਖ ਆਗੂਆਂ ਵੱਲੋਂ ਵੀ ਕਿਸਾਨਾਂ ਦੀ ਹਮਾਇਤ ਕੀਤੀ ਗਈ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕਿਸਾਨੀ ਸੰਘਰਸ਼ ਨੂੰ ਹੋਰ ਮਜ਼ਬੂਤੀ ਦੇਣ ਲਈ ਗੁਰੂ ਸਾਹਿਬ ਅੱਗੇ ਅਰਦਾਸ ਕੀਤੀ ਗਈ ਹੈ। ਉਨ੍ਹਾਂ ਕਿਸਾਨਾਂ ਵੱਲੋਂ ਹੌਂਸਲੇ, ਹਿੰਮਤ ਤੇ ਦਲ੍ਹੇਰੀ ਨਾਲ ਉਠਾਈ ਜਾ ਰਹੀ ਹੱਕ ਸੱਚ ਦੀ ਅਵਾਜ਼ ਨੂੰ ਸਿੱਖ ਇਤਿਹਾਸ ਤੋਂ ਸੇਧਿਤ ਦੱਸਿਆ। ਸ਼੍ਰੋਮਣੀ ਕਮੇਟੀ

ਪ੍ਰਧਾਨ ਨੇ ਕਿਹਾ ਕਿ ਖੇਤੀ ਕਾਨੂੰਨਾਂ ਵਿਰੁੱਧ ਪੂਰਾ ਦੇਸ਼ ਇਕਜੁਟ ਹੈ ਅਤੇ ਇਸ ਦੌਰਾਨ ਪੰਜਾਬ ਦੇ ਲੋਕਾਂ ਦੀ ਭੂਮਿਕਾ ਸ਼ਲਾਘਾਯੋਗ ਹੈ। ਉਨ੍ਹਾਂ ਕਿਹਾ ਕਿ ਪੰਜਾਬੀ ਹਮੇਸ਼ਾ ਹੀ ਹੱਕ ਸੱਚ ਦੀ ਲੜਾਈ ਲੜਦੇ ਰਹੇ ਹਨ ਅਤੇ ਸਿੱਖ ਇਤਿਹਾਸ ਅਜਿਹੇ ਸੰਘਰਸ਼ਾਂ ਲਈ ਸ਼ਕਤੀ ਦਾ ਸੋਮਾ ਹੈ। ਬੀਬੀ ਜਗੀਰ ਕੌਰ ਨੇ ਕੇਂਦਰ ਸਰਕਾਰ ਨੂੰ ਅਪੀਲ ਕੀਤੀ ਕਿ ਉਹ ਕਿਸਾਨਾਂ ਦੀ ਅਵਾਜ਼ ਨੂੰ ਸੁਣੇ ਅਤੇ ਕਾਲੇ ਕਾਨੂੰਨ ਰੱਦ ਕਰੇ।

ਅਰਦਾਸ ਸਮਾਗਮ ਮੌਕੇ ਵਧੀਕ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਲੁਧਿਆਣਾ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਆਨਰੇਰੀ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਅੰਤ੍ਰਿੰਗ ਮੈਂਬਰ ਬਾਬਾ ਚਰਨਜੀਤ ਸਿੰਘ ਜੱਸੋਵਾਲ, ਮੈਂਬਰ ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਹਰਪਾਲ ਸਿੰਘ ਜੱਲ੍ਹਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਗੁਰਮੀਤ ਸਿੰਘ ਬੂਹ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ ਸਮੇਤ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਤੇ ਕਰਮਚਾਰੀ ਹਾਜ਼ਰ ਸਨ। ੭ ਦਸੰਬਰ

# ਗੁਰਦੁਆਰਾ ਸਾਹਿਬਾਨ 'ਚ ਪ੍ਰਬੰਧਕੀ ਲਾਪ੍ਰਵਾਹੀ ਅਤੇ ਅਣਗਹਿਲੀ ਬਰਦਾਸ਼ਤ ਨਹੀਂ ਹੋਵੇਗੀ -ਬੀਬੀ ਜਗੀਰ ਕੌਰ

## ਬੀਬੀ ਜਗੀਰ ਕੌਰ ਨੇ ਗੁਰਦੁਆਰਾ ਸਾਹਿਬਾਨ ਦੇ ਮੈਨੇਜਰਾਂ ਤੇ ਰਾਗੀ ਸਿੰਘਾਂ ਨਾਲ ਕੀਤੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਾਂ ਲਈ ਮੈਨੇਜਰਾਂ ਦੀ ਮੁਕੰਮਲ ਰੂਪ ਵਿਚ ਜਵਾਬਦੇਹੀ ਨਿਰਧਾਰਤ ਕਰਦਿਆਂ ਗੁਰੂ ਘਰਾਂ ਅੰਦਰ ਸੇਵਾ ਸੰਭਾਲ ਸਮੇਂ ਸੰਗਤੀ ਸੁਝਾਵਾਂ ਨੂੰ ਵੀ ਅਹਿਮੀਅਤ ਦੇਣ ਦੇ ਨਿਰਦੇਸ਼ ਜਾਰੀ ਕੀਤੇ ਹਨ। ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਵੱਖ-ਵੱਖ ਇਤਿਹਾਸਕ ਗੁਰਦੁਆਰਿਆਂ ਦੇ ਮੈਨੇਜਰਾਂ ਨਾਲ ਇਕੱਤਰਤਾ ਮੌਕੇ ਬੀਬੀ ਜਗੀਰ ਕੌਰ ਨੇ ਗੁਰਦੁਆਰਾ ਮੈਨੇਜਰਾਂ ਨੂੰ ਕਿਹਾ ਕਿ ਗੁਰੂ ਘਰ ਵਿਚ ਆਉਣ ਵਾਲੀਆਂ ਸੰਗਤਾਂ ਦੀਆਂ ਭਾਵਨਾਵਾਂ ਦਾ ਖ਼ਿਆਲ ਰੱਖਿਆ ਜਾਵੇ ਅਤੇ ਪ੍ਰਬੰਧ ਸਮੇਂ ਗੁਰੂ ਦੀ ਭੈਅ-ਭਾਵਨੀ ਵਿਚ ਰਹਿੰਦਿਆਂ ਸਿੱਖ ਪ੍ਰੰਪਰਾਵਾਂ ਤੇ ਸਿੱਖ ਰਹਿਤ ਮਰਯਾਦਾ ਦਾ ਪਾਲਣ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸੰਗਤੀ ਅਦਾਰਾ ਹੈ ਅਤੇ ਸੰਗਤ ਨੂੰ ਗੁਰੂ ਘਰਾਂ ਵਿਚ ਕਿਸੇ ਕਿਸਮ ਦੀ ਮੁਸ਼ਕਲ ਨਹੀਂ ਆਉਣੀ ਚਾਹੀਦੀ। ਪ੍ਰਬੰਧਕੀ ਤੌਰ 'ਤੇ ਹਰ ਗੁਰਦੁਆਰਾ ਸਾਹਿਬ ਦਾ ਮੈਨੇਜਰ ਰਹਿਤ ਮਰਯਾਦਾ ਦਾ ਮੁਕੰਮਲ ਧਾਰਨੀ ਹੋਵੇ ਅਤੇ ਹਰ ਸਟਾਫ਼ ਮੈਂਬਰ ਦੀ ਜ਼ੁੰਮੇਵਾਰੀ ਨਿਰਧਾਰਤ ਕਰੇ। ਇਸ ਦੇ ਨਾਲ-ਨਾਲ ਸਫ਼ਾਈ ਪ੍ਰਬੰਧਾਂ ਨੂੰ ਵੀ ਯਕੀਨੀ ਬਣਾਇਆ ਜਾਵੇ। ਉਨ੍ਹਾਂ ਕਿਹਾ ਕਿ ਕਿਸੇ ਵੀ ਗੁਰੂ ਘਰ ਵਿਚ ਪ੍ਰਬੰਧਕੀ ਲਾਪ੍ਰਵਾਹੀ ਅਤੇ ਅਣਗਹਿਲੀ ਬਰਦਾਸ਼ਤ ਨਹੀਂ ਹੋਵੇਗੀ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਰਾਗੀ ਸਿੰਘਾਂ ਨਾਲ ਵੀ ਇਕੱਤਰਤਾ ਕੀਤੀ। ਉਨ੍ਹਾਂ ਰਾਗੀ ਜਥਿਆਂ ਨੂੰ ਸਿੱਖ ਕੀਰਤਨ ਪ੍ਰੰਪਰਾ ਦੀ ਰੌਸ਼ਨੀ ਵਿਚ ਆਪਣੀ ਸੇਵਾ ਨਿਭਾਉਣ ਲਈ ਪ੍ਰੇਰਿਤ ਕੀਤਾ। ਇਕੱਤਰਤਾਵਾਂ ਦੌਰਾਨ ਰਾਗੀ ਸਿੰਘਾਂ ਅਤੇ ਗੁਰਦੁਆਰਾ ਸਾਹਿਬਾਨ ਦੇ ਮੈਨੇਜਰਾਂ ਨੇ ਵੀ ਵਿਚਾਰ ਪ੍ਰਗਟ ਕੀਤੇ। ਇਸ ਮੌਕੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ, ਅੰਤ੍ਰਿੰਗ ਕਮੇਟੀ ਮੈਂਬਰ ਬਾਬਾ ਚਰਨਜੀਤ ਸਿੰਘ ਜੱਸੋਵਾਲ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੈਨੇਜਰ ਸ. ਮੁਖਤਾਰ ਸਿੰਘ, ਓ.ਐਸ.ਡੀ. ਸ. ਸਤਬੀਰ ਸਿੰਘ, ਡਾ. ਸੁਖਬੀਰ ਸਿੰਘ ਆਦਿ ਮੌਜੂਦ ਸਨ। ੭ ਦਸੰਬਰ

# ਸ਼ਤਾਬਦੀ ਸਮਾਗਮਾਂ ਸਬੰਧੀ ਬੀਬੀ ਜਗੀਰ ਕੌਰ ਵੱਲੋਂ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨਾਲ ਮੁਲਾਕਾਤ

## ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਹੋਣਗੇ ਨੌਵੇਂ ਪਾਤਸ਼ਾਹ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਸਬੰਧੀ ਸਮਾਗਮ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਚਾਰ ਸੌ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵੱਖ-ਵੱਖ ਸਮਾਗਮ ਕਰਵਾਏ ਜਾਣਗੇ। ਇਹ ਸਮਾਗਮ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਹੋਣਗੇ। ਸਮਾਗਮਾਂ ਦੀ ਰੂਪ-ਰੇਖਾ ਸਬੰਧੀ ਵਿਚਾਰ ਵਿਟਾਂਦਰਾਂ ਕਰਨ ਲਈ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨਾਲ ਮੁਲਾਕਾਤ ਕੀਤੀ ਗਈ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਨੌਵੇਂ ਪਾਤਸ਼ਾਹ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਸਮੁੱਚੇ ਸਿੱਖ ਜਗਤ ਦੇ ਸਹਿਯੋਗ ਨਾਲ ਮਨਾਈ ਜਾਵੇਗੀ ਅਤੇ ਇਸ ਨੂੰ ਸਮਰਪਿਤ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਸਮਾਗਮ ਕੀਤੇ ਜਾਣਗੇ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨਾਲ ਸਮਾਗਮਾਂ ਸਬੰਧੀ ਵਿਚਾਰ-ਵਟਾਂਦਰਾਂ ਕੀਤਾ ਗਿਆ ਹੈ। ਮੁੱਢਲੇ ਤੌਰ 'ਤੇ ਗੁਰੂ ਸਾਹਿਬ ਨਾਲ ਸਬੰਧਤ ਪੰਜਾਬ ਵਿਚਲੇ ਅਸਥਾਨਾਂ ਦੇ ਨਾਲ-ਨਾਲ ਦਿੱਲੀ, ਆਗਰਾ, ਬੰਗਲਾ ਦੇਸ਼, ਪਟਨਾ ਸਾਹਿਬ, ਆਸਾਮ ਆਦਿ ਥਾਵਾਂ 'ਤੇ ਸਮਾਗਮ ਕਰਨ ਦਾ ਵਿਚਾਰ ਹੈ। ਇਸ ਤੋਂ ਇਲਾਵਾ ਹੋਰਨਾਂ ਥਾਵਾਂ ਬਾਰੇ ਵੀ ਵਿਉਂਤਬੰਦੀ ਕੀਤੀ ਜਾਵੇਗੀ। ਉਨ੍ਹਾਂ ਇਹ ਵੀ ਦੱਸਿਆ ਕਿ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਦੇ ਸੌ ਸਾਲਾ ਸ਼ਤਾਬਦੀ ਦਿਹਾੜੇ ਨੂੰ ਵੀ ਵਿਸ਼ੇਸ਼ ਤੌਰ 'ਤੇ ਮਨਾਇਆ ਜਾਵੇਗਾ। ਸਿੱਖ ਕੌਮ ਦੇ ਇਤਿਹਾਸ ਅੰਦਰ ਸਾਕੇ, ਮੋਰਚੇ ਅਤੇ ਸੰਘਰਸ਼ ਵੱਡਾ ਮਹੱਤਵ ਰੱਖਦੇ ਹਨ, ਜਿਨ੍ਹਾਂ ਵਿਚ ਸ੍ਰੀ ਨਨਕਾਣਾ ਸਾਹਿਬ ਦਾ ਸਾਕਾ ਸਿੱਖ ਸ਼ਕਤੀ ਨੂੰ ਸੰਗਠਤ ਕਰਨ ਅਤੇ ਗੁਰਧਾਮਾਂ ਨੂੰ ਕੁਕਰਮੀ ਮਹੰਤਾਂ ਤੋਂ ਛੁਡਾਉਣ ਲਈ ਅਹਿਮ ਸਾਬਤ ਹੋਇਆ। ਉਨ੍ਹਾਂ ਦੱਸਿਆ ਕਿ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਬਾਰੇ ਸਮਾਗਮ ਕਰਵਾਉਣ ਦੇ ਨਾਲ-ਨਾਲ ਇਤਿਹਾਸਕ ਦਸਤਾਵੇਜ਼ ਵੀ ਤਿਆਰ ਕੀਤੇ ਜਾਣਗੇ।

੯ ਦਸੰਬਰ

# ਸ਼੍ਰੋਮਣੀ ਕਮੇਟੀ ਨੇ ਸਿੰਘੂ ਬਾਰਡਰ ਦਿੱਲੀ ਵਿਖੇ ਬੀਬੀਆਂ ਲਈ ਪਖਾਨਿਆਂ ਦਾ ਕੀਤਾ ਪ੍ਰਬੰਧ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਿੱਲੀ ਵਿਖੇ ਕਿਸਾਨ ਸੰਘਰਸ਼ ਵਿਚ ਸ਼ਾਮਲ ਬੀਬੀਆਂ ਲਈ ਫਲੱਸ਼ਾਂ ਅਤੇ ਬਾਥਰੂਮਾਂ ਦੀ ਵਿਵਸਥਾ ਕਰਨ ਦੇ ਐਲਾਨ ਨੂੰ ਅਮਲ ਵਿਚ ਲਿਆਂਦਾ ਗਿਆ ਹੈ। ਦਿੱਲੀ ਸਥਿਤ ਸਿੰਘੂ ਬਾਰਡਰ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ੇਸ਼ ਬੱਸਾਂ, ਜਿਸ ਵਿਚ ਇਹ ਸਹੂਲਤ ਮੌਜੂਦ ਹੈ, ਮੁਹੱਈਆ ਕਰਵਾਈਆਂ ਗਈਆਂ ਹਨ। ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਇਥੇ ਦੱਸਿਆ ਕਿ ਬੀਤੇ ਦਿਨੀਂ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਇਹ ਫੈਸਲਾ ਕੀਤਾ ਗਿਆ ਸੀ, ਜਿਸ ਨੂੰ ਲਾਗੂ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਬੀਤੇ ਕੱਲ੍ਹ ਤੋਂ ਦੋ ਬੱਸਾਂ ਲਗਾ ਦਿੱਤੀਆਂ ਗਈਆਂ ਸਨ ਅਤੇ ਅੱਜ ਹੋਰ ਬੱਸਾਂ ਦਾ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਦੋ ਸੌ ਵੱਧ ਤੋਂ ਫਲੱਸ਼ਾਂ ਤੇ ਬਾਥਰੂਮ ਦੀ ਸਹੂਲਤ ਦਿੱਤੀ ਗਈ ਹੈ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਵੱਲੋਂ ਤਿੰਨ ਮੈਡੀਕਲ ਵੈਨਾਂ ਲਗਾਤਾਰ ਕਾਰਜਸ਼ੀਲ ਹਨ ਅਤੇ ਲੰਗਰ ਦੇ ਨਾਲ-ਨਾਲ ਸੰਗਤਾਂ ਦੇ ਠਹਿਰਣ ਅਤੇ ਰਾਤ ਵਿਸ਼ਰਾਮ

ਕਰਨ ਲਈ ਵੀ ਪ੍ਰਬੰਧ ਕੀਤੇ ਗਏ ਹਨ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਹਰਿਆਣਾ ਸਥਿਤ ਗੁਰਦੁਆਰਾ ਸਾਹਿਬਾਨ ਦੀਆਂ ਟੀਮਾਂ ਕਿਸਾਨਾਂ ਦੀ ਸੇਵਾ ਲਈ ਲਗਾਤਾਰ ਕਾਰਜਸ਼ੀਲ ਹਨ ਅਤੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਸ੍ਰੀ ਅੰਮ੍ਰਿਤਸਰ ਤੇ ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ ਦੀਆਂ ਮੈਡੀਕਲ ਸੇਵਾਵਾਂ ਵੀ ਜਾਰੀ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਕਿਸਾਨ ਸੰਘਰਸ਼ ਵਿਚ ਹਰ ਪੱਧਰ 'ਤੇ ਸਹਿਯੋਗ ਦਿੰਦੀ ਰਹੇਗੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਹ ਵੀ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀਆਂ ਵੱਲੋਂ ਸੰਘਰਸ਼ ਵਿਚ ਸ਼ਮੂਲੀਅਤ ਕੀਤੀ ਗਈ ਹੈ ਅਤੇ ਬਹੁਤ ਸਾਰੇ ਮੁਲਾਜ਼ਮ ਵੀ ਪਹੁੰਚੇ ਹੋਏ ਹਨ। ਉਨ੍ਹਾਂ ਕਿਹਾ ਕਿ ਹਜ਼ੂਰੀ ਰਾਗੀਆਂ ਨੂੰ ਇਕ ਸੁਝਾਅ ਦਿੱਤਾ ਗਿਆ ਹੈ ਕਿ ਜੇਕਰ ਉਥੇ ਵਾਰੀ ਸਿਰ ਜਥਿਆਂ ਵੱਲੋਂ ਗੁਰਬਾਣੀ ਕੀਰਤਨ ਕੀਤਾ ਜਾਵੇ, ਤਾਂ ਸੰਗਤਾਂ ਨੂੰ ਸੰਘਰਸ਼ ਕਰਨ ਲਈ ਹੋਰ ਬਲ ਮਿਲੇਗਾ।

# ਸੰਗਤ ਤੱਕ ਗੁਰਮਤਿ ਦੀ ਜਾਣਕਾਰੀ ਸਪੱਸ਼ਟ ਰੂਪ ਵਿਚ ਪਹੁੰਚਾਉਣਾ ਪ੍ਰਚਾਰਕ ਸ਼੍ਰੇਣੀ ਦਾ ਫ਼ਰਜ਼- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਪ੍ਰਚਾਰਕਾਂ, ਢਾਡੀ ਤੇ ਕਵੀਸ਼ਰ ਜਥਿਆਂ ਨਾਲ ਇਕ ਵਿਸ਼ੇਸ਼ ਇਕੱਤਰਤਾ ਕਰਕੇ ਪ੍ਰਚਾਰਕ ਸ਼੍ਰੇਣੀ ਨੂੰ ਸਿੱਖੀ ਪ੍ਰਚਾਰ ਲਈ ਗੁਰਮਤਿ ਸਮਾਗਮਾਂ ਦੇ ਨਾਲ-ਨਾਲ ਸੰਵਾਦ ਵਿਧੀ ਦਾ ਸਹਾਰਾ ਲੈਣ ਦੀ ਲੋੜ 'ਤੇ ਜ਼ੋਰ ਦਿੱਤਾ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਸੋਸ਼ਲ ਮੀਡੀਆ ਦੀ ਭੂਮਿਕਾ ਨੂੰ ਵੀ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ, ਇਸ ਲਈ ਪ੍ਰਚਾਰਕ ਸ਼੍ਰੇਣੀ ਇਸ ਮਾਧਿਅਮ ਰਾਹੀਂ ਵੀ ਸੰਗਤ ਤੱਕ ਪਹੁੰਚ ਕਰੇ। ਸ਼੍ਰੋਮਣੀ ਕਮੇਟੀ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਈ ਇਸ ਇਕੱਤਰਤਾ ਦੌਰਾਨ ਧਰਮ ਪ੍ਰਚਾਰ ਕਮੇਟੀ ਨਾਲ ਸਬੰਧਤ ਤਿੰਨ ਸੌ ਤੋਂ ਵੱਧ ਪ੍ਰਚਾਰਕ, ਕਵੀਸ਼ਰ ਤੇ ਢਾਡੀ ਹਾਜ਼ਰ ਸਨ। ਇਸ ਮੌਕੇ ਸੰਬੋਧਨ ਕਰਦਿਆਂ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਪ੍ਰਚਾਰਕ ਸ਼੍ਰੇਣੀ ਦਾ ਯੋਗਦਾਨ ਅਤਿ ਮਹੱਤਵਪੂਰਨ ਹੈ ਅਤੇ ਸੰਗਤ ਅੰਦਰ ਗੁਰਮਤਿ ਦੀ ਵਿਚਾਰਧਾਰਾ ਦਾ ਸੰਚਾਰ ਕਰਨ ਲਈ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕਾਂ ਦੀ ਭੂਮਿਕਾ ਸ਼ਲਾਘਾਯੋਗ ਰਹੀ ਹੈ। ਉਨ੍ਹਾਂ ਕਿਹਾ ਕਿ ਆ ਰਹੀਆਂ ਸ਼ਤਾਬਦੀਆਂ ਮੌਕੇ ਧਰਮ ਪ੍ਰਚਾਰ ਲਹਿਰ ਨੂੰ ਹੋਰ ਪ੍ਰਚੰਡ ਕੀਤਾ ਜਾਵੇਗਾ, ਜਿਸ ਲਈ ਵੱਖ-ਵੱਖ ਸਮਾਗਮ ਉਲੀਕੇ ਜਾ ਰਹੇ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਪ੍ਰਚਾਰਕ ਜਿਥੇ ਵੀ ਪ੍ਰਚਾਰ ਕਰਨ ਲਈ ਜਾਣ, ਉਸ ਦੀ ਵੀਡੀਓ ਸੋਸ਼ਲ ਮੀਡੀਆ 'ਤੇ ਜ਼ਰੂਰ ਪਾਉਣ। ਉਨ੍ਹਾਂ ਨੇ ਪ੍ਰਚਾਰਕਾਂ ਨੂੰ ਹਰ ਵਿਸ਼ੇ 'ਤੇ ਸਪੱਸ਼ਟ ਜਾਣਕਾਰੀ ਸੰਗਤ ਤੱਕ ਪਹੁੰਚਾਉਣ ਦੀ ਪ੍ਰੇਰਣਾ ਕੀਤੀ ਅਤੇ ਪ੍ਰਚਾਰ ਢੰਗ ਸੰਗਤ ਦੀਆਂ ਭਾਵਨਾਵਾਂ ਅਨੁਸਾਰ ਸਾਦਾ ਤੇ ਸਪੱਸ਼ਟ ਰੱਖਣ ਲਈ ਕਿਹਾ। ਉਨ੍ਹਾਂ ਕਿਹਾ ਕਿ ਕੌਮੀ ਮਾਮਲਿਆਂ ਬਾਰੇ ਵੀ ਹਰ ਪ੍ਰਚਾਰਕ ਨੂੰ ਬਕਾਇਦਾ ਜਾਣਕਾਰੀ ਹੋਣੀ ਲਾਜ਼ਮੀ ਹੈ ਅਤੇ ਇਸ ਦੇ ਨਾਲ ਹੀ ਸਿੱਖੀ ਵਿਰੁੱਧ ਟਿੱਪਣੀਆਂ ਕਰਨ ਵਾਲੇ ਲੋਕਾਂ ਦਾ ਜਵਾਬ ਦੇਣ ਲਈ ਵੀ ਤਿਆਰ ਰਹਿਣਾ ਚਾਹੀਦਾ ਹੈ। ਇਕੱਤਰਤਾ ਦੌਰਾਨ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਤੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਨੇ ਵੀ ਵਿਚਾਰ ਸਾਂਝੇ ਕੀਤੇ। ਇਸ ਤੋਂ ਇਲਾਵਾ ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਅਤੇ ਪ੍ਰਚਾਰਕ ਭਾਈ ਜਸਵਿੰਦਰ ਸਿੰਘ ਸ਼ਹੂਰ ਨੇ ਵੀ ਆਪਣੇ ਸੁਝਾਅ ਪੇਸ਼ ਕੀਤੇ। ਇਸ ਮੌਕੇ ਹੋਰਨਾਂ ਤੋਂ ਇਲਾਵਾ ਤੋਂ ਇਲਾਵਾ ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ ਕੰਗ, ਸ. ਤੇਜਿੰਦਰ ਸਿੰਘ ਪੱਡਾ, ਓ.ਐਸ.ਡੀ. ਡਾ. ਅਮਰੀਕ ਸਿੰਘ, ਡਾ. ਸੁਖਬੀਰ ਸਿੰਘ, ਸ. ਸਤਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ। ੧੧ ਦਸੰਬਰ

# ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਅੜ੍ਹੀ ਛੱਡ ਕੇ ਕਿਸਾਨਾਂ ਦੀਆਂ ਭਾਵਨਾਵਾਂ ਦੀ ਕਦਰ ਕਰਨ-ਬੀਬੀ ਜਗੀਰ ਕੌਰ

## ਬੀਬੀ ਜਗੀਰ ਕੌਰ ਨੂੰ ਸ਼੍ਰੋਮਣੀ ਕਮੇਟੀ ਦੇ ਸਾਬਕਾ ਮੁਲਾਜ਼ਮਾਂ ਨੇ ਕੀਤਾ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਮੁਲਾਜ਼ਮਾਂ ਵੱਲੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਪ੍ਰਧਾਨ ਨਿਯੁਕਤ ਹੋਣ 'ਤੇ ਵਧਾਈ ਦਿੱਤੀ ਗਈ ਅਤੇ ਗੁਰੂ ਬਖ਼ਸ਼ਿਸ਼ ਸਿਰੋਪਾਓ ਤੇ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਸ਼੍ਰੋਮਣੀ ਕਮੇਟੀ ਕਮੇਟੀ ਵਿਖੇ ਸਾਬਕਾ ਅਧਿਕਾਰੀਆਂ ਨੇ ਬੀਬੀ ਜਗੀਰ ਕੌਰ ਨਾਲ ਇਕੱਤਰਤਾ ਵੀ ਕੀਤੀ, ਜਿਸ ਦੌਰਾਨ ਉਨ੍ਹਾਂ ਨੇ ਜਿਥੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੂੰ ਸ਼ੁਭਕਾਮਨਾਵਾਂ ਦਿੱਤੀਆਂ, ਉਥੇ ਹੀ ਧਰਮ ਪ੍ਰਚਾਰ ਸਮੇਤ ਸੰਸਥਾ ਦੇ ਕਾਰਜਾਂ ਤੋਂ ਸੰਗਤ ਨੂੰ ਜਾਣੂ ਕਰਵਾਉਣ ਲਈ ਸਹਿਯੋਗੀ ਬਣੇ ਰਹਿਣ ਦਾ ਭਰੋਸਾ ਦਿੱਤਾ। ਇਸ ਮੌਕੇ ਬੀਬੀ ਜਗੀਰ ਕੌਰ ਨੇ ਆਖਿਆ ਕਿ ਸਾਬਕਾ ਅਧਿਕਾਰੀਆਂ ਅਤੇ ਕਰਮਚਾਰੀਆਂ ਕੋਲ ਸ਼੍ਰੋਮਣੀ ਕਮੇਟੀ ਦੇ ਕੰਮ-ਕਾਜ ਦਾ ਲੰਮਾ ਤਜ਼ਰਬਾ ਹੈ, ਜਿਸ ਲਈ ਇਨ੍ਹਾਂ ਪਾਸੋਂ ਸਮੇਂ-ਸਮੇਂ ਸੁਝਾਅ ਪ੍ਰਾਪਤ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਮੁੱਚੇ ਪੰਥ ਦੀ ਨੁਮਾਇੰਦਾ ਸੰਸਥਾ ਹੈ ਅਤੇ ਇਹ ਧਰਮ ਪ੍ਰਚਾਰ ਦੇ ਨਾਲ-ਨਾਲ ਸਮਾਜ ਭਲਾਈ ਦੇ ਕੰਮਾਂ ਲਈ ਵਚਨਬੱਧ ਹੈ। ਉਨ੍ਹਾਂ ਕਿਹਾ ਕਿ ਇਸੇ ਤਹਿਤ ਹੀ ਮੌਜੂਦਾ ਸਮੇਂ ਕਿਸਾਨ ਸੰਘਰਸ਼ ਵਿਚ ਸ਼੍ਰੋਮਣੀ ਕਮੇਟੀ ਸਹਿਯੋਗੀ ਬਣੀ ਹੋਈ ਹੈ। ਦਿੱਲੀ ਵਿਖੇ ਕਿਸਾਨਾਂ ਲਈ ਲੰਗਰ, ਮੈਡੀਕਲ ਸੇਵਾਵਾਂ, ਰਹਿਣ ਲਈ ਪ੍ਰਬੰਧ ਕਰਨ ਸਮੇਤ ਬੀਬੀਆਂ ਲਈ ਆਰਜ਼ੀ ਬਾਥਰੂਮਾਂ ਦੀ ਸਹੂਲਤ ਦਿੱਤੀ ਗਈ ਹੈ। ਇਸ ਤੋਂ ਇਲਾਵਾ ਸੰਘਰਸ਼ ਦੌਰਾਨ ਚਲਾਣਾ ਕਰਨ ਵਾਲੇ ਕਿਸਾਨਾਂ ਦੇ ਪਰਿਵਾਰਾਂ ਨੂੰ ਇਕ-ਇਕ ਲੱਖ ਰੁਪਏ ਦੀ ਮਾਲੀ ਮੱਦਦ ਵੀ ਕੀਤੀ ਜਾ ਰਹੀ ਹੈ। ਉਨ੍ਹਾਂ ਦੱਸਿਆ ਕਿ ਹਾਲ ਹੀ ਵਿਚ ਦੋ ਟਰੱਕ ਗੱਦਿਆਂ ਅਤੇ ਕੰਬਲਾਂ ਦੇ ਵੀ ਭੇਜੇ ਗਏ ਹਨ ਅਤੇ ਲੋੜ ਪੈਣ 'ਤੇ ਹੋਰ ਪ੍ਰਬੰਧ ਵੀ ਕੀਤੇ ਜਾਣਗੇ। ਇਸ ਦੌਰਾਨ ਬੀਬੀ ਜਗੀਰ ਕੌਰ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਅਪੀਲ ਕੀਤੀ ਕਿ ਉਹ ਆਪਣੀ ਅੜ੍ਹੀ ਛੱਡ ਕੇ ਠੰਡ ਦੇ ਮੌਸਮ ਵਿਚ ਆਪਣੀ ਹੋਂਦ ਦੀ ਲੜਾਈ ਲੜ ਰਹੇ ਕਿਸਾਨਾਂ ਦੀਆਂ ਭਾਵਨਾਵਾਂ ਦੀ ਕਦਰ ਕਰਨ ਅਤੇ ਕਾਨੂੰਨ ਵਾਪਸ ਲੈਣ ਦਾ ਐਲਾਨ ਕਰਨ। ਇਸ ਮੌਕੇ ਸਾਬਕਾ ਮੁਲਾਜ਼ਮਾਂ ਨੇ ਸ਼੍ਰੋਮਣੀ ਕਮੇਟੀ ਵੱਲੋਂ ਕਿਸਾਨਾਂ ਲਈ ਨਿਭਾਈਆਂ ਜਾ ਰਹੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ।

ਇਸ ਮੌਕੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਨਿੱਜੀ ਸਹਾਇਕ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸਾਬਕਾ ਅਧਿਕਾਰੀ ਸ. ਜੋਗਿੰਦਰ ਸਿੰਘ ਅਦਲੀਵਾਲ, ਸ. ਦਿਲਜੀਤ ਸਿੰਘ ਬੇਦੀ, ਸ. ਸਤਬੀਰ ਸਿੰਘ, ਸ. ਬਲਵਿੰਦਰ ਸਿੰਘ ਜੋੜਾਸਿੰਘਾ, ਸ. ਹਰਜੀਤ ਸਿੰਘ, ਸ. ਬਲਬੀਰ ਸਿੰਘ, ਸ. ਰਾਜ ਸਿੰਘ, ਸ. ਪਰਵਿੰਦਰ ਸਿੰਘ ਡੰਡੀ, ਸ. ਹਰਿੰਦਰਪਾਲ ਸਿੰਘ, ਸ. ਪ੍ਰੀਤਮ ਸਿੰਘ ਪੁਰੀ, ਸ. ਰਣਜੀਤ ਸਿੰਘ, ਸ. ਬਲਕਾਰ ਸਿੰਘ, ਸ. ਦਿਲਬਾਗ ਸਿੰਘ, ਸ. ਇੰਦਰਪਾਲ ਸਿੰਘ, ਸ. ਬਲਕਾਰ ਸਿੰਘ ਜੌੜਾ, ਸ. ਸੁਰਿੰਦਰ ਸਿੰਘ, ਸ. ਕੁਲਦੀਪ ਸਿੰਘ ਬਾਵਾ, ਸ. ਰਾਮਿੰਦਰਬੀਰ ਸਿੰਘ, ਸ. ਜਤਿੰਦਰ ਸਿੰਘ ਭੋਲੂ, ਸ. ਕਸ਼ਮੀਰ ਸਿੰਘ ਪੱਟੀ, ਸ. ਚਰਨਜੀਤ ਸਿੰਘ ਖਜਾਨਚੀ, ਸ. ਬਲਵਿੰਦਰ ਸਿੰਘ ਸੰਧੂ, ਸ. ਜਸਵਿੰਦਰ ਸਿੰਘ ਦੀਨਪੁਰ, ਸ. ਅਜਾਇਬ ਸਿੰਘ, ਸ. ਜੇਠਾ ਸਿੰਘ, ਪ੍ਰੋ: ਸੂਬਾ ਸਿੰਘ, ਸ. ਮਹਿਤਾਬ ਸਿੰਘ, ਸ. ਗੁਰਬਚਨ ਸਿੰਘ, ਸ. ਸ਼ੇਰ ਸਿੰਘ, ਸ. ਕੁਲਵੰਤ ਸਿੰਘ ਸਾਰੇ ਮੈਂਬਰ ਸਾਹਿਬਾਨ ਆਦਿ ਹਾਜ਼ਰ ਸਨ। ੧੯ ਦਸੰਬਰ

ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਜੋੜ ਮੇਲ ਮੌਕੇ ਗੁ:ਸ੍ਰੀ ਫਤਹਿਗੜ੍ਹ ਸਾਹਿਬ ਤੋਂ ਨਗਰ ਕੀਰਤਨ ਦੀ ਆਰੰਭਤਾ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕਰਨ ਲਈ ਲੈ ਕੇ ਜਾਂਦੇ ਹੋਏ ਸ. ਕਰਨੈਲ ਸਿੰਘ ਪੰਜੋਲੀ, ਨਾਲ ਹਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੇ ਹੋਰ। (27 ਦਸੰਬਰ)

ਵੱਡੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਜੋੜ ਮੇਲ ਮੌਕੇ ਸ੍ਰੀ ਚਮਕੌਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਪੱਤਰਕਾਰਾਂ ਨਾਲ ਗੱਲਬਾਤ ਕਰਦੇ ਹੋਏ। (21 ਦਸੰਬਰ)

ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਜੋੜ ਮੇਲ ਦੌਰਾਨ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਦੀਵਾਨ ਟੋਡਰ ਮੱਲ ਹਾਲ 'ਚ ਮਾਤਾ ਗੁਜਰੀ ਜੀ ਨੂੰ ਸਮਰਪਿਤ ਗੁਰਮਤਿ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਬੀਬੀ ਜਗੀਰ ਕੌਰ ਪ੍ਰਧਾਨ ਸ਼੍ਰੋਮਣੀ ਕਮੇਟੀ। (26 ਦਸੰਬਰ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਬੀਬੀ ਜਗੀਰ ਕੌਰ ਅਤੇ ਇਕੱਤਰਤਾ ਵਿਚ ਸ਼ਾਮਲ ਅਹੁਦੇਦਾਰ, ਅੰਤ੍ਰਿੰਗ ਮੈਂਬਰ ਤੇ ਅਧਿਕਾਰੀ। (4 ਦਸੰਬਰ)

ਗੁਰਦੁਆਰਾ ਸਾਹਿਬਾਨ ਦੇ ਮੈਨੇਜਰਾਂ ਨਾਲ ਇਕੱਤਰਤਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਨਾਲ ਹਨ ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ, ਅੰਤ੍ਰਿੰਗ ਮੈਂਬਰ ਬਾਬਾ ਚਰਨਜੀਤ ਸਿੰਘ ਜੱਸੋਵਾਲ ਅਤੇ ਹੋਰ।

ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ, ਕਵੀਸ਼ਰ ਤੇ ਢਾਡੀ ਜਥਿਆਂ ਨਾਲ ਕੀਤੀ ਇਕੱਤਰਤਾ ਦੌਰਾਨ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ। (11 ਦਸੰਬਰ)

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਰਾਗੀ ਜਥਿਆਂ ਨਾਲ ਕੀਤੀ ਇਕੱਤਰਤਾ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਮੁੱਖ ਸਕੱਤਰ ਐਡਵੋਕੇਟ ਸ. ਹਰਜਿੰਦਰ ਸਿੰਘ ਅਤੇ ਅੰਤ੍ਰਿੰਗ ਮੈਂਬਰ ਬਾਬਾ ਚਰਨਜੀਤ ਸਿੰਘ ਜੱਸੋਵਾਲ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਗਏ ਨਗਰ ਕੀਰਤਨ ਦਾ ਦ੍ਰਿਸ਼। (18 ਦਸੰਬਰ)

ਕਿਸਾਨੀ ਸੰਘਰਸ਼ ਦੀ ਸਫਲਤਾ ਲਈ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ 'ਚ ਕਰਵਾਏ ਗਏ ਅਰਦਾਸ ਸਮਾਗਮ ਸਮੇਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ, ਬੀਬੀ ਜਗੀਰ ਕੌਰ ਪ੍ਰਧਾਨ ਸ਼੍ਰੋਮਣੀ ਕਮੇਟੀ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਮੈਂਬਰ ਸਾਹਿਬਾਨ ਤੇ ਅਧਿਕਾਰੀ। (7 ਦਸੰਬਰ)

ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਦੌਰਾਨ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਹਾਜ਼ਰ ਵੱਖ-ਵੱਖ ਸਕੂਲਾਂ ਦੇ ਵਿਦਿਆਰਥੀ ਅਤੇ ਅਧਿਆਪਕ। (22 ਦਸੰਬਰ)

ਸ਼੍ਰੋਮਣੀ ਕਮੇਟੀ ਦੇ ਸੂਚਨਾ ਤਕਨੀਕ ਵਿਭਾਗ ਦੇ ਨਵੇਂ ਦਫ਼ਤਰ ਦੀ ਰਸਮੀ ਤੌਰ 'ਤੇ ਆਰੰਭਤਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਨਾਲ ਹਨ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਗੁਰਮੀਤ ਸਿੰਘ ਬੂਹ ਅਤੇ ਅਧਿਕਾਰੀ। (24 ਦਸੰਬਰ)

ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਤ ਕੀਤੇ ਗਏ ਸਿਰਦਾਰ ਕਪੂਰ ਸਿੰਘ ਦੇ ਅੰਗਰੇਜ਼ੀ ਲੇਖਾਂ ਦੇ ਸੰਗ੍ਰਹਿ ਨੂੰ ਜਾਰੀ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਸ਼੍ਰੋਮਣੀ ਕਮੇਟੀ ਅਧਿਕਾਰੀ। (23 ਦਸੰਬਰ)

ਸ਼੍ਰੋਮਣੀ ਅਕਾਲੀ ਦਲ ਦੇ 100 ਸਾਲਾ ਸਥਾਪਨਾ ਦਿਵਸ ਮੌਕੇ ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਵਿਖੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਉਪਰੰਤ ਅਰਦਾਸ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ, ਸੀਨੀਅਰ ਅਕਾਲੀ ਆਗੂ ਅਤੇ ਸੰਗਤਾਂ। (15 ਦਸੰਬਰ)

ਗਿਆਨੀ ਮੋਹਣ ਸਿੰਘ ਭਿੰਡਰ ਕਲਾਂ ਦੇ ਅੰਤਿਮ ਸੰਸਕਾਰ ਮੌਕੇ ਸਤਿਕਾਰ ਭੇਟ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਹਾਜ਼ਰ ਸੰਗਤਾਂ। (3 ਦਸੰਬਰ)

ਤਾਈਦ ਅਤੇ ਸ੍ਰ. ਗੁਰਚਰਨ ਸਿੰਘ ਜੀ (ਹਲਕਾ ਨੰ. ੬੮/੧, ਜਗਰਾਉਂ, ਜਿਲਾ ਲੁਧਿਆਣਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਤਾਈਦ ਮਜੀਦ ਕੀਤੀ ਗਈ। ਪ੍ਰਧਾਨ/ਚੇਅਰਮੈਂਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਪ੍ਰਧਾਨਗੀ ਪਦ ਲਈ ਕੋਈ ਹੋਰ ਨਾਮ ਪੇਸ਼ ਕਰਨ ਲਈ ਹਾਊਸ ਨੂੰ ਬੇਨਤੀ ਕੀਤੀ। ਸ੍ਰ. ਅਮਰੀਕ ਸਿੰਘ ਜੀ (ਹਲਕਾ ਨੰ:੧੦੭/੧, ਡੇਰਾ ਬਾਬਾ ਨਾਨਕ, ਜਿਲਾ ਗੁਰਦਾਸਪੁਰ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸ੍ਰ. ਮਿੱਠੂ ਸਿੰਘ ਜੀ (ਹਲਕਾ ਨੰਬਰ ੩੮/੧ ਮਾਨਸਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਨਾਮ ਪ੍ਰਧਾਨਗੀ ਅਹੁੱਦੇ ਲਈ ਪੇਸ਼ ਕੀਤਾ। ਸ੍ਰ. ਜੁਗਰਾਜ ਸਿੰਘ (ਹਲਕਾ ਨੰ:੨੪/੧ ਬੰਧਨੀ ਕਲਾਂ, ਜਿਲਾ ਮੋਗਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਅਤੇ ਸ੍ਰ. ਜਸਵੰਤ ਸਿੰਘ (ਹਲਕਾ ਨੰ:੬੯ ਸਿਧਵਾਂ ਬੇਟ, ਜਿਲਾ ਲੁਧਿਆਣਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਮਜੀਦ ਕੀਤੀ ਗਈ। ਪ੍ਰਧਾਨ ਸਾਹਿਬ ਵੱਲੋਂ ਵਿਰੋਧੀ ਧਿਰ ਨੂੰ ਸਰਬਸੰਮਤੀ ਨਾਲ ਚੋਣ ਕਰਨ ਲਈ ਬੇਨਤੀ ਕੀਤੀ। ਵਿਰੋਧੀ ਧਿਰ ਵੱਲੋਂ ਮਨਜ਼ੂਰੀ ਨਹੀਂ ਦਿੱਤੀ। ਉਪਰੰਤ ਵੋਟਿੰਗ ਦੀ ਪ੍ਰਕਿਰਿਆ ਸ਼ੁਰੂ ਹੋਈ। ਬੀਬੀ ਜਗੀਰ ਕੌਰ ਜੀ ਵੱਲੋਂ ਸ੍ਰ. ਗੁਰਚਰਨ ਸਿੰਘ (ਹਲਕਾ ਨੰਬਰ ੬੮/੧ ਜਗਰਾਉਂ, ਜਿਲਾ ਲੁਧਿਆਣਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਅਤੇ ਸ੍ਰ. ਮਿੱਠੂ ਸਿੰਘ ਜੀ ਵੱਲੋਂ ਸ੍ਰ. ਜਸਵੰਤ ਸਿੰਘ (ਹਲਕਾ ਨੰਬਰ ੬੯ ਸਿਧਵਾਂ ਬੇਟ, ਜਿਲਾ ਲੁਧਿਆਣਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਬਤੌਰ ਟੈਲਰ ਨਿਯੁਕਤ ਕੀਤੇ ਗਏ। ਵੋਟਿੰਗ ਦੇ ਆਏ ਨਤੀਜਿਆਂ ਅਨੁਸਾਰ ਬੀਬੀ ਜਗੀਰ ਕੌਰ ਜੀ ਨੂੰ ੧੨੨ ਵੋਟਾਂ ਪਈਆਂ ਅਤੇ ਸ੍ਰ. ਮਿੱਠੂ ਸਿੰਘ ਜੀ ਨੂੰ ੨੦ ਵੋਟਾਂ ਪਈਆਂ। ਇੱਕ ਵੋਟ ਕੈਂਸਲ ਹੋਈ। ਬੀਬੀ ਜਗੀਰ ਕੌਰ ਜੀ ਬਹੁਮੱਤ ਨਾਲ ਪ੍ਰਧਾਨਗੀ ਅਹੁੱਦੇ ਲਈ ਚੁਣੇ ਗਏ।

ਸਕੱਤਰ ਸਾਹਿਬ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਨਵੇਂ ਚੁਣੇ ਗਏ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੂੰ ਹਾਊਸ ਦੀ ਅਗਲੀ ਕਾਰਵਾਈ ਸ਼ੁਰੂ ਕਰਨ ਲਈ ਬੇਨਤੀ ਕੀਤੀ ਗਈ।

ਬੀਬੀ ਜਗੀਰ ਕੌਰ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਜਨਰਲ ਹਾਊਸ ਦੀ ਕਾਰਵਾਈ ਆਰੰਭ ਕਰਨ ਲਈ ਚੇਅਰਪਰਸਨ/ਪ੍ਰਧਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਵਜੋਂ ਸੁਸ਼ੋਭਿਤ ਹੁੰਦਿਆਂ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨਾਲ ਗੁਰ ਫਤਹਿ ਦੀ ਸਾਂਝ ਕਰਦਿਆਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਸਹਿਯੋਗ ਦੇਣ ਦੀ ਅਪੀਲ ਕੀਤੀ।

**(ਅ) ਚੋਣ ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ /ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਪਾਸੋਂ ਕਿਸੇ ਮੈਂਬਰ ਦਾ ਨਾਮ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕਰਨ ਦੀ ਮੰਗ ਕਰਨ ਤੇ ਸ੍ਰ. ਅਮਰਜੀਤ ਸਿੰਘ (ਹਲਕਾ ਨੰ.੧੧੬/੧, ਸ੍ਰੀ ਅਨੰਦਪੁਰ ਸਾਹਿਬ), ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰ. ਸੁਰਜੀਤ ਸਿੰਘ (ਹਲਕਾ ਨੰ: ੯੯/੧, ਚੋਗਾਵਾਂ,ਜਿਲ੍ਹਾ ਅੰਮ੍ਰਿਤਸਰ) ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਨਾਮ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕੀਤਾ। ਸ੍ਰ. ਮਨਜੀਤ ਸਿੰਘ (ਹਲਕਾ ਨੰ:੯੨ ਭਿਖੀਵਿੰਡ, ਜਿਲਾ ਤਰਨ ਤਾਰਨ ) ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਕੀਤੀ ਅਤੇ ਮਜੀਦ ਸ੍ਰ. ਗੁਰਪ੍ਰੀਤ ਸਿੰਘ (ਹਲਕਾ ਨੰ.੩੯, ਜੋਗਾ, ਜਿਲਾ ਮਾਨਸਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਕੀਤੀ ਗਈ। ਚੇਅਰਪਰਸਨ/ਪ੍ਰਧਾਨ ਸਾਹਿਬ ਵੱਲੋਂ ਕੋਈ ਹੋਰ ਨਾਮ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕਰਨ ਵਾਸਤੇ ਹਾਊਸ ਤੋਂ ਮੰਗ ਕੀਤੀ, ਕੋਈ ਹੋਰ ਨਾਮ ਪੇਸ਼ ਨਾ ਹੋਣ 'ਤੇ ਚੇਅਰਪਰਸਨ/ਪ੍ਰਧਾਨ ਵੱਲੋਂ ਸ੍ਰ. ਸੁਰਜੀਤ ਸਿੰਘ ਨੂੰ ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਹੁੱਦੇ ਲਈ ਚੁਣੇ ਜਾਣ ਦਾ ਐਲਾਨ ਕੀਤਾ। ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰੇ ਬੁਲਾ ਕੇ ਇਸ ਦੀ ਪ੍ਰਵਾਨਗੀ ਦਿੱਤੀ ਗਈ।

**(ੲ) ਚੋਣ ਜੂਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ/ਪ੍ਰਧਾਨ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਪਾਸੋਂ ਕਿਸੇ ਮੈਂਬਰ ਦਾ ਨਾਮ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕਰਨ ਦੀ ਮੰਗ ਕਰਨ ਤੇ ਸ੍ਰ. ਗੁਰਬਖਸ਼ ਸਿੰਘ (ਹਲਕਾ ਨੰ: ੭੬/੨ ਬਲਾਚੌਰ,ਜਿਲਾ ਸ਼ਹੀਦ ਭਗਤ ਸਿੰਘ ਨਗਰ) ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰ. ਬੂਟਾ ਸਿੰਘ (ਹਲਕਾ ਨੰ. ੩੮/੨, ਮਾਨਸਾ) ਦਾ ਨਾਮ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕੀਤਾ।ਸ੍ਰ.ਹਰਪਾਲ ਸਿੰਘ (ਹਲਕਾ ਨੰ: ੬੫/੨ ਦੋਰਾਹਾ, ਜਿਲ੍ਹਾ ਲੁਧਿਆਣਾ) ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੇਸ਼ ਹੋਏ ਨਾਮ ਦੀ ਤਾਈਦ ਅਤੇ ਮਜੀਦ ਸ੍ਰ. ਰਾਮ ਸਿੰਘ (ਹਲਕਾ ਨੰਬਰ ੪, ਪੰਜਾਬ-ਕੋ:ਅਪ: ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਕੀਤੀ ਗਈ। ਚੇਅਰਪਰਸਨ/ਪ੍ਰਧਾਨ ਸਾਹਿਬ ਵੱਲੋਂ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਕੋਈ ਹੋਰ ਨਾਮ ਪੇਸ਼ ਕਰਨ ਦੀ ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਤੋਂ ਮੰਗ ਕੀਤੀ, ਕੋਈ ਹੋਰ ਨਾਮ ਪੇਸ਼ ਨਾ ਹੋਣ 'ਤੇ ਚੇਅਰਪਰਸਨ/ਪ੍ਰਧਾਨ ਵੱਲੋਂ ਸ੍ਰ. ਬੂਟਾ ਸਿੰਘ ਨੂੰ ਜੂਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਹੁੱਦੇ ਲਈ ਚੁਣੇ ਜਾਣ ਦਾ ਐਲਾਨ ਕੀਤਾ। ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰੇ ਬੁਲਾ ਕੇ ਇਸ ਦੀ ਪ੍ਰਵਾਨਗੀ ਦਿੱਤੀ ਗਈ।

**(ਸ) ਚੋਣ ਜਨਰਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ/ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਜਨਰਲ ਸਕੱਤਰ ਦੇ ਅਹੁੱਦੇ ਲਈ ਹਾਜ਼ਰ ਮੈਂਬਰ ਸਾਹਿਬਾਨ ਪਾਸੋਂ ਕਿਸੇ ਮੈਂਬਰ ਦਾ ਨਾਮ ਜਨਰਲ ਸਕੱਤਰ ਦੇ ਅਹੁੱਦੇ ਲਈ ਪੇਸ਼ ਕਰਨ ਦੀ ਕੀਤੀ ਮੰਗ 'ਤੇ ਸ੍ਰ. ਮੋਹਨ ਸਿੰਘ (ਹਲਕਾ ਨੰ.੩੫ ਤਲਵੰਡੀ ਸਾਬ੍ਹੋ, ਜਿਲਾ ਬਠਿੰਡਾ) ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰ. ਭਗਵੰਤ ਸਿੰਘ (ਹਲਕਾ ਨੰ.੧੦੩, ਮਤੇਵਾਲ, ਜਿਲਾ ਅੰਮ੍ਰਿਤਸਰ), ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਨਾਮ ਜਨਰਲ ਸਕੱਤਰ ਦੇ ਅਹੁੱਦੇ ਲਈ ਪੇਸ਼ ਕੀਤਾ। ਸ੍ਰ.ਗੁਰਮੇਲ ਸਿੰਘ (ਹਲਕਾ ਨੰ. ੨੫, ਨਿਹਾਲਸਿੰਘ ਵਾਲਾ, ਜਿਲਾ ਮੋਗਾ) ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਅਤੇ ਮਜੀਦ ਸ੍ਰ. ਹਰਜਿੰਦਰ ਸਿੰਘ (ਹਲਕਾ ਨੰ:੧੧੩/੧, ਸ਼ਾਮ ਚੁਰਾਸੀ, ਜਿਲ੍ਹਾ ਹੁਸ਼ਿਆਰਪੁਰ) ਨੇ ਕੀਤੀ।

ਚੇਅਰਪਰਸਨ/ਪ੍ਰਧਾਨ ਸਾਹਿਬ ਵੱਲੋਂ ਕੋਈ ਹੋਰ ਨਾਮ ਜਨਰਲ ਸਕੱਤਰ ਦੇ ਅਹੁੱਦੇ ਲਈ ਪੇਸ਼ ਕਰਨ ਵਾਸਤੇ ਹਾਊਸ ਤੋਂ ਮੰਗ ਕੀਤੀ। ਪ੍ਰੰਤੂ ਕੋਈ ਹੋਰ ਨਾਮ ਪੇਸ਼ ਨਾ ਹੋਣ 'ਤੇ ਚੇਅਰਪਰਸਨ/ਪ੍ਰਧਾਨ ਵੱਲੋਂ ਸ੍ਰ. ਭਗਵੰਤ ਸਿੰਘ ਨੂੰ ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਹੁੱਦੇ ਲਈ ਚੁਣੇ ਜਾਣ ਦਾ ਐਲਾਨ ਕੀਤਾ। ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰੇ ਬੁਲਾ ਕੇ ਇਸ ਦੀ ਪ੍ਰਵਾਨਗੀ ਦਿੱਤੀ ਗਈ।

ਮਾਨਯੋਗ ਪ੍ਰਧਾਨ ਸਾਹਿਬ ਵੱਲੋਂ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰ ਰੱਖਣ ਦੀ ਤਜ਼ਵੀਜ ਲਈ ਹਾਊਸ ਨੂੰ ਬੇਨਤੀ ਕੀਤੀ ਗਈ।ਹਾਊਸ ਵੱਲੋਂ ਹੇਠ ਲਿਖੇ ਮਤੇ ਅਨੁਸਾਰ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰ ਰੱਖਣ ਦੀ ਤਜ਼ਵੀਜ ਪ੍ਰਵਾਨ ਕੀਤੀ ਗਈ।

**(੪)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰ ਰੱਖਣ ਦੀ ਤਜਵੀਜ਼ ਦਾ ਮਾਮਲਾ ਪੇਸ਼ ਹੋਣ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਸਰਬਸੰਮਤੀ ਨਾਲ ਪ੍ਰਵਾਨ ਕਰਦਾ ਹੈ ਕਿ ਅੰਤ੍ਰਿੰਗ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਦੇ ੧੧ ਮੈਂਬਰ ਹੋਣਗੇ।

**(ਹ) ਚੋਣ ਮੈਂਬਰ ਸਾਹਿਬਾਨ ਅੰਤ੍ਰਿੰਗ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ/ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਅੰਤ੍ਰਿੰਗ ਮੈਂਬਰਾਨ ਦੇ ਅਹੁੱਦੇ ਲਈ ਹਾਜ਼ਰ ਮੈਂਬਰ ਸਾਹਿਬਾਨ ਪਾਸੋਂ ਮੈਂਬਰ ਸਾਹਿਬਾਨਾਂ ਦਾ ਨਾਮ ਪੇਸ਼ ਕਰਨ ਦੀ ਕੀਤੀ ਮੰਗ 'ਤੇ ਸ੍ਰ. ਗੁਰਚਰਨ ਸਿੰਘ ਜੀ (ਹਲਕਾ ਨੰ:੬੮/੧, ਜਗਰਾਉਂ ਜਿਲਾ ਲੁਧਿਆਣਾ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਹੇਠ ਲਿਖੇ ਅਨੁਸਾਰ ੧੧ ਅੰਤ੍ਰਿੰਗ ਮੈਂਬਰ ਸਾਹਿਬਾਨ ਦੇ ਨਾਮ ਪੇਸ਼ ਕੀਤੇ ਗਏ:-

੧ ਸ੍ਰ. ਬਲਦੇਵ ਸਿੰਘ ਜੀ
੨ ਸੰਤ ਚਰਨਜੀਤ ਸਿੰਘ ਜੀ
੩ ਸ੍ਰ. ਨਵਤੇਜ ਸਿੰਘ ਜੀ
੪ ਸ੍ਰ. ਸਤਵਿੰਦਰ ਸਿੰਘ ਜੀ
੫ ਸ੍ਰ. ਅਜਮੇਰ ਸਿੰਘ ਜੀ
੬ ਸ. ਦਰਸ਼ਨ ਸਿੰਘ ਜੀ
੭ ਸ੍ਰ. ਭੁਪਿੰਦਰ ਸਿੰਘ ਜੀ
੮ ਸ੍ਰ. ਹਰਭਜਨ ਸਿੰਘ ਜੀ
੯ ਬੀਬੀ ਮਲਕੀਤ ਕੌਰ ਜੀ
੧੦ ਸ੍ਰ. ਮਿੱਠੂ ਸਿੰਘ ਜੀ
੧੧ ਸ੍ਰ. ਅਮਰੀਕ ਸਿੰਘ ਜੀ

ਜਿਸ ਦੀ ਤਾਈਦ ਸ੍ਰ. ਮਨਜੀਤ ਸਿੰਘ ਜੀ (ਹਲਕਾ ਨੰ.੯੨, ਭਿੱਖੀਵਿੰਡ, ਜਿਲਾ ਤਰਨ ਤਾਰਨ) ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਕੀਤੀ, ਅਤੇ ਮਜੀਦ ਸ੍ਰ. ਗੁਰਮੀਤ ਸਿੰਘ ਜੀ (ਹਲਕਾ ਨੰ:੨੧,ਜੀਰਾ, ਜਿਲ੍ਹਾ ਫਿਰੋਜ਼ਪੁਰ) ਵੱਲੋਂ ਕੀਤੀ ਗਈ।

ਪ੍ਰਧਾਨ/ਚੇਅਰਪਰਸਨ ਵੱਲੋਂ ਉਪਰੋਕਤ ੧੧ ਮੈਂਬਰਾਂ ਦੇ ਅੰਤ੍ਰਿੰਗ ਕਮੇਟੀ ਮੈਂਬਰਾਂ ਵਜੋਂ ਚੁਣੇ ਜਾਣ ਦਾ ਐਲਾਨ ਕੀਤਾ। ਹਾਊਸ ਵੱਲੋਂ ਜੈਕਾਰਾ ਬੁਲਾ ਕੇ ਇਸ ਦੀ ਪ੍ਰਵਾਨਗੀ ਦਿੱਤੀ ਗਈ।

ਚੋਣ ਦੀ ਪ੍ਰਕਿਰਿਆ ਮੁਕੰਮਲ ਹੋਣ 'ਤੇ ਚੇਅਰਪਰਸਨ ਅਤੇ ਪ੍ਰਧਾਨ ਸਾਹਿਬ ਨੇ ਹਾਊਸ ਦਾ ਧੰਨਵਾਦ ਕਰਦਿਆਂ ਹੇਠ ਲਿਖੇ ਮਤੇ ਪ੍ਰਵਾਨਗੀ ਲਈ ਪੇਸ਼ ਕੀਤੇ:-

**੦੫**

ਅੱਜ ਦਾ ਇਹ ਜਨਰਲ ਇਜਲਾਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੌਜੂਦਾ ਮੈਂਬਰਾਂ ਵਿੱਚੋਂ ਆਨਰੇਰੀ ਤੌਰ ਤੇ ਬਤੌਰ ਮੁੱਖ ਸਕੱਤਰ ਵਜੋਂ ਸੇਵਾਵਾਂ ਨਿਭਾਉਣ ਵਾਸਤੇ ਐਡਵੋਕੇਟ ਹਰਜਿੰਦਰ ਸਿੰਘ ਹਲਕਾ ਸ਼ਾਮ ਚੁਰਾਸੀ (ਹੁਸ਼ਿਆਰਪੁਰ) ਦੇ ਨਾਮ ਦੀ ਪ੍ਰਵਾਨਗੀ ਦਿੰਦਾ ਹੈ। ਇਹਨਾਂ ਕੋਲ ਮੁੱਖ ਸਕੱਤਰ ਵਾਲੀਆਂ ਸਾਰੀਆਂ ਸਹੂਲਤਾਂ ਅਤੇ ਅਧਿਕਾਰ ਹੋਣਗੇ। ਦਫਤਰ ਦੀ ਹਰੇਕ ਤਰਾਂ ਦੀ ਡਾਕ ਇਹਨਾਂ ਰਾਹੀਂ ਹੀ ਮਾਨਯੋਗ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪੇਸ਼ ਹੋਇਆ ਕਰੇਗੀ।

**੦੬**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਸਥਾਪਨਾ ਦੇ ਸੌ ਸਾਲ ਪੂਰੇ ਹੋਣ 'ਤੇ ਇਸ ਦੀ ਸਥਾਪਨਾ ਲਈ ਯੋਗਦਾਨ ਪਾਉਣ ਵਾਲੀਆਂ ਪੰਥਕ ਸ਼ਖ਼ਸੀਅਤਾਂ ਨੂੰ ਸਤਿਕਾਰ ਭੇਟ ਕਰਦਾ ਹੈ। ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਿੱਖ ਕੌਮ ਦੀ ਸਿਰਮੌਰ ਸੰਸਥਾ ਹੈ। ਅੰਗਰੇਜ਼ਾਂ ਦੇ ਪਿੱਠੂ ਕੁਕਰਮੀ ਮਹੰਤਾਂ ਤੋਂ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਵਾਉਣ ਲਈ ਸਿੱਖ ਪੰਥ ਨੇ ਵੱਡਾ ਸੰਘਰਸ਼ ਲੜਿਆ, ਜਿਸ ਦੀ ਬਦੌਲਤ ਗੁਰਦੁਆਰਾ

ਸਾਹਿਬਾਨ ਦਾ ਪ੍ਰਬੰਧ ਸੰਗਤੀ ਹੱਥਾਂ ਵਿਚ ਆਇਆ। ੧੫ ਨਵੰਬਰ ੧੯੨੦ ਨੂੰ ਸਥਾਪਤ ਹੋਈ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਆਪਣੇ ੧੦੦ ਸਾਲਾਂ ਦੇ ਸਫ਼ਰ ਦੌਰਾਨ ਮਿਸਾਲੀ ਕਾਰਜ ਕੀਤੇ ਹਨ। ਗੁਰਦੁਆਰਾ ਪ੍ਰਬੰਧਾਂ ਨੂੰ ਇਕਸਾਰ ਚਲਾਉਣ, ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਲਾਗੂ ਕਰਨ, ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ, ਸਿਹਤ ਅਤੇ ਸਿੱਖਿਆ ਦੇ ਖੇਤਰ ਵਿਚ ਕਾਰਜਾਂ ਦੇ ਨਾਲ-ਨਾਲ ਸਮਾਜ ਭਲਾਈ ਦੇ ਖੇਤਰ ਵਿਚ ਵੀ ਇਸ ਦੀਆਂ ਸੇਵਾਵਾਂ ਮਿਸਾਲੀ ਰਹੀਆਂ ਹਨ।

ਅੱਜ ਦਾ ਇਹ ਜਨਰਲ ਇਜਲਾਸ ਉਨ੍ਹਾਂ ਸਾਰੇ ਮਹਾਨ ਸ਼ਹੀਦਾਂ, ਅਕਾਲੀ ਯੋਧਿਆਂ ਤੇ ਸਿਦਕੀ ਗੁਰਸਿੱਖਾਂ ਨੂੰ ਯਾਦ ਕਰਦਾ ਹੈ, ਜਿਨ੍ਹਾਂ ਨੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਬੁਨਿਆਦ ਲਈ ਯੋਗਦਾਨ ਪਾਇਆ। ਜਨਰਲ ਇਜਲਾਸ ਸੌ ਸਾਲਾ ਸਥਾਪਨਾ ਦਿਵਸ ਮੌਕੇ ੧੭ ਨਵੰਬਰ ੨੦੨੦ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਕੀਤੇ ਗਏ ਪੰਥਕ ਸਮਾਗਮ 'ਚ ਪੁੱਜੀਆਂ ਜਥੇਬੰਦੀਆਂ, ਸਿੱਖ ਕੌਮ ਦੀਆਂ ਪ੍ਰਤੀਨਿਧ ਸ਼ਖ਼ਸੀਅਤਾਂ ਤੇ ਸੰਗਤਾਂ ਦਾ ਵੀ ਹਾਰਦਿਕ ਤੌਰ 'ਤੇ ਧੰਨਵਾਦ ਕਰਦਾ ਹੈ।

੦੭

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਿਨ੍ਹਾਂ ਨੇ ਦੁਨੀਆਂ ਦੇ ਧਾਰਮਿਕ ਇਤਿਹਾਸ ਅੰਦਰ ਇਕ ਵਿਲੱਖਣ ਮੀਲ ਪੱਥਰ ਸਥਾਪਤ ਕਰਦਿਆਂ ਔਰੰਗਜ਼ੇਬ ਵੱਲੋਂ ਕੀਤੇ ਜਾ ਰਹੇ ਜ਼ੁਲਮੋ-ਤਸ਼ੱਦਦ ਦਾ ਵਿਰੋਧ ਕਰਕੇ ਹਿੰਦੂ ਧਰਮ ਨੂੰ ਬਚਾਉਣ ਖ਼ਾਤਰ ਸ਼ਹਾਦਤ ਦਿੱਤੀ।'ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥' ਦੀ ਉਦਾਹਰਣ ਸਿਰਜਣ ਵਾਲੇ ਨੌਵੇਂ ਪਾਤਸ਼ਾਹ ਨੂੰ ਅੱਜ ਵੀ ਮਨੁੱਖਤਾ ਵੱਲੋਂ ਹਿੰਦ ਦੀ ਚਾਦਰ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਉਨ੍ਹਾਂ ਦਾ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਅਗਲੇ ਸਾਲ ਵੱਡੀ ਪੱਧਰ 'ਤੇ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਜਾ ਰਿਹਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਸਮੁੱਚੀ ਮਾਨਵਤਾ ਦੇ ਰਹਿਬਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਇਤਿਹਾਸਕ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਮੌਕੇ ਗੁਰੂ ਸਾਹਿਬ ਜੀ ਦੇ ਨਾਂ 'ਤੇ ਪੰਜਾਬ ਅੰਦਰ ਕਿਸੇ ਢੁੱਕਵੀਂ ਥਾਂ ਯੂਨੀਵਰਸਿਟੀ ਸਥਾਪਤ ਕੀਤੀ ਜਾਵੇ। ਇਸ ਦੇ ਨਾਲ ਹੀ ਦੇਸ਼ ਅੰਦਰ ਚੱਲ ਰਹੀਆਂ ਸਾਰੀਆਂ ਯੂਨੀਵਰਸਿਟੀਆਂ ਵਿਚ ਨੌਵੇਂ ਪਾਤਸ਼ਾਹ ਜੀ ਦੇ ਨਾਂ 'ਤੇ ਚੇਅਰ ਵੀ ਸਥਾਪਿਤ ਕੀਤੀਆਂ ਜਾਣ, ਤਾਂ ਜੋ ਪੂਰੇ ਦੇਸ਼ ਅੰਦਰ ਭਵਿੱਖ ਦੀਆਂ ਪੀੜ੍ਹੀਆਂ ਨੂੰ ਗੁਰੂ ਸਾਹਿਬ ਦੇ ਜੀਵਨ, ਕੁਰਬਾਨੀ ਤੇ ਉਨ੍ਹਾਂ ਦੇ ਫਲਸਫੇ ਦੀ ਜਾਣਕਾਰੀ ਮਿਲਦੀ ਰਹੇ।

੦੮

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸਿੱਖ ਕੌਮ ਵੱਲੋਂ ਆਪਣੇ ਸਿਰਾਂ 'ਤੇ ਸਿਰਜੀ ਵਿਲੱਖਣ ਇਤਿਹਾਸ ਦੀ ਲਿਖਾਇਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਾਇਰੇ ਨੂੰ ਘਟਾਉਣ ਲਈ ਪੰਥ ਵਿਰੋਧੀਆਂ ਵੱਲੋਂ ਚੱਲੀਆਂ ਜਾ ਰਹੀਆਂ ਚਾਲਾਂ ਦਾ ਕਰੜਾ ਵਿਰੋਧ ਕਰਦਾ ਹੈ। ਮੌਜੂਦਾ ਸਮੇਂ ਵਿਚ ਇਹ ਸੰਸਥਾ ਸਿੱਖ ਗੁਰਦੁਆਰਾ ਐਕਟ ੧੯੨੫ ਅਨੁਸਾਰ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਅੰਦਰ ਸਥਿਤ ਇਤਿਹਾਸਕ ਗੁਰਦੁਆਰਿਆਂ ਦੀ ਸੇਵਾ-ਸੰਭਾਲ ਪੰਥਕ ਮਰਯਾਦਾ ਅਨੁਸਾਰ ਕਰ ਰਹੀ ਹੈ। ਪਰੰਤੂ ਪੰਥ ਵਿਰੋਧੀ ਤਾਕਤਾਂ, ਖ਼ਾਸਕਰ ਕਾਂਗਰਸ ਦੀ ਅਗਵਾਈ ਵਾਲੀਆਂ ਸਰਕਾਰਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪੰਥਕ ਆਭਾ ਬਰਦਾਸ਼ਤ ਨਹੀਂ ਹੋ ਰਹੀ। ਇਨ੍ਹਾਂ ਵੱਲੋਂ ਹਮੇਸ਼ਾ ਹੀ ਸਿੱਖਾਂ ਦੀ ਇਸ ਮਹਾਨ ਸੰਸਥਾ ਨੂੰ ਤੋੜਨ, ਸਿੱਖ ਵਿਰੋਧੀ ਫੈਸਲੇ ਕਰਨ, ਸਿੱਖ ਸ਼ਕਤੀ ਨੂੰ ਕਮਜ਼ੋਰ ਅਤੇ ਖੇਰੂੰ-ਖੇਰੂੰ ਕਰਨ ਲਈ ਵਿਉਂਤਬੰਦੀ ਕੀਤੀ ਜਾਂਦੀ ਰਹੀ ਹੈ। ਇਸ ਤਹਿਤ ਹੀ ਹਰਿਆਣਾ ਦੀ ਤਤਕਾਲੀ ਕਾਂਗਰਸ ਸਰਕਾਰ ਵੱਲੋਂ ਸੰਨ ੨੦੧੪ ਵਿਚ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਮਜ਼ੋਰ ਕਰਨ ਦੇ ਮਨਸ਼ੇ ਨਾਲ ਵੱਖਰੀ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਸਥਾਪਤ ਕਰਨ ਲਈ ਅਨਿਆਂ ਪੂਰਨ ਅਤੇ ਗੈਰ-ਸੰਵਿਧਾਨਕ ਕਾਨੂੰਨ ਲਿਆਂਦਾ ਗਿਆ। ਅੱਜ ਵੀ ਇਸ ਮਾਮਲੇ ਵਿਚ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਦਾਲਤੀ ਪ੍ਰਕਿਰਿਆ ਦਾ ਸਾਹਮਣਾ ਕਰ ਰਹੀ ਹੈ।

ਅੱਜ ਦਾ ਜਨਰਲ ਇਜਲਾਸ ਅਹਿਦ ਕਰਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤੋੜਨ ਵਾਲੀਆਂ ਸ਼ਕਤੀਆਂ ਦੀ ਮਨਸ਼ਾ ਨੂੰ ਕਦੀ ਵੀ ਸਫ਼ਲ ਨਹੀਂ ਹੋਣ ਦਿੱਤਾ ਜਾਵੇਗਾ। ਇਸ ਦੀ ਸਲਾਮਤੀ ਲਈ ਹਰ ਪੱਧਰ 'ਤੇ ਸੰਘਰਸ਼ ਕੀਤਾ ਜਾਵੇਗਾ। ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਨੂੰ ਵੀ ਅਪੀਲ ਕਰਦਾ ਹੈ ਕਿ ਉਹ ਸੰਨ ੨੦੧੪ ਵਿਚ ਕਾਂਗਰਸ ਦੀ ਹਰਿਆਣਾ ਸਰਕਾਰ ਵੱਲੋਂ ਪਾਸ ਕੀਤੇ ਗਏ 'ਦਾ ਹਰਿਆਣਾ ਸਿੱਖ ਗੁਰਦੁਆਰਾ ਮੈਨੇਜਮੈਂਟ ਬਿੱਲ ੨੦੧੪'ਨੂੰ ਰੱਦ ਕਰਨ ਲਈ ਲੋੜੀਂਦੀ ਕਾਰਵਾਈ ਕਰੇ।

### ੦੯

ਸਿੱਖ ਕੌਮ ਨੇ ਗੁਰੂ ਬਖ਼ਸ਼ੇ ਫਲਸਫੇ ਅਨੁਸਾਰ ਹਮੇਸ਼ਾ ਹੀ ਦੇਸ਼ ਦੁਨੀਆਂ ਦੀ ਖੁਸ਼ਹਾਲੀ ਲਈ ਯੋਗਦਾਨ ਪਾਇਆ ਹੈ। ਭਾਰਤ ਦੀ ਗੱਲ ਕਰੀਏ ਤਾਂ ਅਜ਼ਾਦੀ ਦੇ ਘੋਲ ਵਿਚ ਸਿੱਖ ਕੌਮ ਨੇ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਦਿੱਤੀਆਂ। ਜੇਕਰ ਦੇਸ਼ ਦਾ ਸੱਭਿਆਚਾਰ ਸੁਰੱਖਿਅਤ ਹੈ ਤਾਂ ਇਹ ਸਿੱਖਾਂ ਦੇ ਮਿਸਾਲੀ ਯੋਗਦਾਨ ਸਦਕਾ ਹੈ। ਪਰੰਤੂ ਅੱਜ ਆਪਣੇ ਹੀ ਦੇਸ਼ ਅੰਦਰ ਸਿੱਖ ਕੌਮ ਦੀ ਨਿਆਰੀ ਅਤੇ ਵੱਖਰੀ ਪਛਾਣ 'ਤੇ ਸਵਾਲ ਪੈਦਾ ਕੀਤੇ ਜਾ ਰਹੇ ਹਨ। ਦੇਸ਼ ਅੰਦਰ ਕਈ ਸੂਬਿਆਂ ਵਿਚ ਸਿੱਖ ਨੌਜੁਆਨਾਂ ਨੂੰ ਮੁਕਾਬਲਾ ਪ੍ਰੀਖਿਆਵਾਂ ਦੌਰਾਨ ਕਕਾਰ ਉਤਾਰਨ ਲਈ ਮਜ਼ਬੂਰ ਕੀਤਾ ਜਾਂਦਾ ਹੈ। ਭਾਰਤ ਦੇ ਹਰ ਬਾਸ਼ਿੰਦੇ ਨੂੰ ਭਲੀਭਾਂਤ ਪਤਾ ਹੋਣ ਦੇ ਬਾਵਜੂਦ ਵੀ ਗੁਰੂ ਬਖ਼ਸ਼ੇ ਕਕਾਰਾਂ ਨੂੰ ਸਵਾਲਾਂ ਦੇ ਘੇਰੇ ਵਿਚ ਲਿਆ ਜਾਂਦਾ ਹੈ। ਅੰਦਰੂਨੀ ਹਵਾਈ ਉਡਾਨਾਂ ਵਿਚ ਸਫ਼ਰ ਕਰਨ ਸਮੇਂ ਪ੍ਰਵਾਨਗੀ ਹੋਣ ਦੇ ਬਾਵਜੂਦ ਵੀ ਕਿਰਪਾਨ ਉਤਾਰਨ ਲਈ ਮਜ਼ਬੂਰ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਵਿਦੇਸ਼ਾਂ ਅੰਦਰ ਵੀ ਸਿੱਖਾਂ ਨੂੰ ਪਛਾਣ ਦੀ ਸਮੱਸਿਆ ਹੋਣ ਕਰਕੇ ਨਸਲੀ ਹਮਲਿਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਅੱਜ ਦਾ ਜਨਰਲ ਇਜਲਾਸ ਇਸ ਮੰਦਭਾਗੇ ਵਰਤਾਰੇ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਾ ਹੋਇਆ ਕੇਂਦਰ ਸਰਕਾਰ ਨੂੰ ਇਸ ਮਾਮਲੇ ਵਿਚ ਦੇਸ਼ ਦੇ ਨਾਲ-ਨਾਲ ਵਿਦੇਸ਼ਾਂ ਅੰਦਰ ਕੂਟਨੀਤਕ ਸਾਧਨਾਂ ਰਾਹੀਂ ਹੱਲ ਕਰਨ ਦੀ ਅਪੀਲ ਕਰਦਾ ਹੈ। ਅੱਜ ਦਾ ਜਨਰਲ ਇਜਲਾਸ ਵਿਦੇਸ਼ਾਂ ਦੇ ਸਿਰਕੱਢ ਸਿੱਖ ਆਗੂਆਂ ਅਤੇ ਗੁਰਦੁਆਰਾ ਸਾਹਿਬਾਨ ਦੀ ਕਮੇਟੀਆਂ ਨੂੰ ਵੀ ਅਪੀਲ ਕਰਦਾ ਹੈ ਕਿ ਉਹ ਆਪੋ-ਆਪਣੇ ਦੇਸ਼ ਅੰਦਰ ਸਿੱਖ ਪਛਾਣ ਨੂੰ ਉਭਾਰਨ ਲਈ ਦੇਸ਼ ਵਿਦੇਸ਼ ਅੰਦਰ ਇਕ ਲਹਿਰ ਸਿਰਜਣ।

### ੧੦

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸੋਸ਼ਲ ਮੀਡੀਏ 'ਤੇ ਸਿੱਖ ਗੁਰੂ ਸਾਹਿਬਾਨ, ਸਿੱਖ ਸ਼ਹੀਦਾਂ, ਇਤਿਹਾਸ ਅਤੇ ਸਿੱਖ ਸਿਧਾਂਤਾਂ ਵਿਰੁੱਧ ਪਾਈ ਜਾਂਦੀ ਸਮੱਗਰੀ ਦੇ ਰੁਝਾਨ ਦੀ ਨਿੰਦਾ ਕਰਦਿਆਂ ਭਾਰਤ ਅਤੇ ਸੂਬਾ ਸਰਕਾਰਾਂ ਪਾਸੋਂ ਅਜਿਹਾ ਕਰਨ ਵਾਲਿਆਂ ਖਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕਰਦਾ ਹੈ। ਸਿੱਖ ਧਰਮ ਗੁਰਬਾਣੀ, ਸਿਧਾਂਤਾਂ, ਸਿੱਖ ਰਹਿਤ ਮਰਯਾਦਾ ਅਤੇ ਪ੍ਰੰਪਰਾਵਾਂ ਕਾਰਨ ਬਿਲਕੁਲ ਮੌਲਿਕ ਅਤੇ ਵਿਲੱਖਣ ਹੈ। ਕੁਝ ਸ਼ਰਾਰਤੀ ਅਤੇ ਸਿੱਖੀ ਦੀ ਚੜ੍ਹਦੀ ਕਲਾ ਤੋਂ ਭੈ-ਭੀਤ ਲੋਕ ਸੋਸ਼ਲ ਮੀਡੀਆ 'ਤੇ ਜਾਣਬੁਝ ਕੇ ਸਿੱਖ ਵਿਰੋਧੀ ਟਿੱਪਣੀਆਂ ਕਰਦੇ ਹਨ। ਇਸ ਨਾਲ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਠੇਸ ਪੁੱਜਦੀ ਹੈ। ਕਿਸੇ ਵੀ ਧਰਮ ਦੀਆਂ ਮਾਨਤਾਵਾਂ ਨੂੰ ਨੀਵਾਂ ਦਿਖਾਉਣ ਵਾਲੇ ਅਨਸਰਾਂ ਨੂੰ ਨੱਥ ਪਾਈ ਜਾਣੀ ਜ਼ਰੂਰੀ ਹੈ।

ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਦੇ ਨਾਲ-ਨਾਲ ਸੂਬਿਆਂ ਦੀਆਂ ਸਰਕਾਰਾਂ ਨੂੰ ਅਪੀਲ ਕਰਦਾ ਹੈ ਕਿ ਹਰ ਧਰਮ ਦੇ ਸਤਿਕਾਰ ਨੂੰ ਬਣਾਈ ਰੱਖਣ ਲਈ ਇਕ ਠੋਸ ਨੀਤੀ ਤਿਆਰ ਕੀਤੀ ਜਾਵੇ। ਅਜਿਹੇ ਮਾਮਲਿਆਂ ਵਿਚ ਸਜ਼ਾਵਾਂ ਵੀ ਮਿਸਾਲੀ ਨਿਰਧਾਰਤ ਕੀਤੀਆਂ ਜਾਣ, ਤਾਂ ਜੋ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਸੱਟ ਮਾਰਨ ਦੀ ਕੋਈ ਹਿੰਮਤ ਨਾ ਕਰ ਸਕੇ।

੧੧

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸੰਨ ੧੯੮੪ ਵਿਚ ਸਮੇਂ ਦੀ ਕੇਂਦਰ ਸਰਕਾਰ ਵੱਲੋਂ ਕੀਤੀ ਗਈ ਸਿੱਖ ਨਸਲਕੁਸ਼ੀ ਦੇ ਸਾਰੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕਰਦਾ ਹੈ। ਕਾਂਗਰਸ ਦੀ ਅਗਵਾਈ ਵਾਲੀ ਤਤਕਾਲੀ ਕੇਂਦਰ ਸਰਕਾਰ ਵੱਲੋਂ ਮਨੁੱਖਤਾ ਵਿਰੋਧੀ ਕੀਤੇ ਗਏ ਇਸ ਘਨੌਣੇ ਕਾਰਨਾਮੇ ਨੂੰ ਅੱਜ ੩੬ ਵਰ੍ਹੇ ਬੀਤ ਚੁੱਕੇ ਹਨ, ਪਰੰਤੂ ਅੱਜ ਤੱਕ ਪੀੜਤਾਂ ਨੂੰ ਇਨਸਾਫ਼ ਨਹੀਂ ਮਿਲਿਆ। ਸਿੱਖ ਕੌਮ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੋਸ਼ੀਆਂ ਨੂੰ ਕਰੜੀਆਂ ਸਜ਼ਾਵਾਂ ਦੇਣ ਲਈ ਲਗਾਤਾਰ ਮੰਗ ਕੀਤੀ ਜਾਂਦੀ ਰਹੀ ਹੈ ਅਤੇ ਕਾਨੂੰਨੀ ਤੌਰ 'ਤੇ ਚਾਰਾਜੋਈ ਵੀ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਪ੍ਰਤੀਨਿਧ ਪੰਥਕ ਜਥੇਬੰਦੀਆਂ ਅਤੇ ਪੀੜਤਾਂ ਨੇ ਵੀ ਹਮੇਸ਼ਾ ਇਸ ਮਾਮਲੇ ਨੂੰ ਲੈ ਕੇ ਜ਼ੋਰਦਾਰ ਅਵਾਜ਼ ਉਠਾਈ ਹੈ। ਸਿੱਖ ਕਤਲੇਆਮ ਦੇ ਦੋਸ਼ੀਆਂ ਦੀ ਨਿਸ਼ਾਨਦੇਹੀ ਲਈ ਸਰਕਾਰ ਵੱਲੋਂ ਕਈ ਕਮਿਸ਼ਨ ਗਠਿਤ ਕੀਤੇ ਗਏ, ਪਰੰਤੂ ਉਨ੍ਹਾਂ ਦੀ ਰਿਪਰੋਟਾਂ ਆਉਣ ਤੋਂ ਕਈ ਸਾਲਾਂ ਬਾਅਦ ਅਜੇ ਤੱਕ ਵੀ ਦੋਸ਼ੀ ਅਜ਼ਾਦ ਘੁੰਮ ਰਹੇ ਹਨ। ਭਾਵੇਂ ਬੀਤੇ ਸਮੇਂ ਕੁਝ ਦੋਸ਼ੀਆਂ ਨੂੰ ਸਲਾਖਾਂ ਪਿੱਛੇ ਭੇਜਿਆ ਜਾ ਚੁੱਕਾ ਹੈ, ਪਰੰਤੂ ਜਿੰਨਾ ਚਿਰ ਹਰ ਦੋਸ਼ੀ ਨੂੰ ਸਜ਼ਾ ਨਹੀਂ ਮਿਲਦੀ, ਓਨੀ ਦੇਰ ਪੀੜਤ ਸਿੱਖ ਪਰਿਵਾਰਾਂ ਦੇ ਹਿਰਦੇ ਸ਼ਾਂਤ ਨਹੀਂ ਹੋਣਗੇ।

ਅੱਜ ਦਾ ਇਹ ਜਨਰਲ ਇਜਲਾਸ ਮੰਗ ਕਰਦਾ ਹੈ ਕਿ ਸੰਨ ੧੯੮੪ ਦੀ ਸਿੱਖ ਨਸਲਕੁਸ਼ੀ ਦੇ ਸਾਰੇ ਦੋਸ਼ੀਆਂ ਨੂੰ ਸਖ਼ਤ ਤੋਂ ਸਖ਼ਤ ਸਜ਼ਾਵਾਂ ਦਿੱਤੀਆਂ ਜਾਣ।

੧੨

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਵੱਖ-ਵੱਖ ਥਾਵਾਂ 'ਤੇ ਸ਼ਰਾਰਤੀ ਅਨਸਰਾਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੀਤੀ ਗਈ ਬੇਅਦਬੀ ਦੀਆਂ ਘਟਨਾਵਾਂ 'ਤੇ ਗਹਿਰੇ ਦੁੱਖ ਦਾ ਇਜਹਾਰ ਕਰਦਿਆਂ ਸਰਕਾਰਾਂ ਨੂੰ ਆਪਣੀ ਜ਼ੁੰਮੇਵਾਰੀ ਇਮਾਨਦਾਰੀ ਨਾਲ ਨਿਭਾਉਣ ਦੀ ਅਪੀਲ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਾਨਵਤਾ ਦੇ ਸਰਬਸਾਂਝੇ ਰਹਿਬਰ ਹਨ। ਪਾਵਨ ਗੁਰਬਾਣੀ ਬੇਹਤਰ ਜੀਵਨ ਜਾਂਚ ਦਾ ਰਸਤਾ ਦਿਖਾਉਂਦੀ ਹੈ। ਪਰੰਤੂ ਦੁੱਖ ਦੀ ਗੱਲ ਹੈ ਕਿ ਕਿਸੇ ਡੂੰਘੀ ਸਾਜ਼ਿਸ਼ ਅਧੀਨ ਬੇਅਦਬੀ ਦੀਆਂ ਘਟਨਾਵਾਂ ਲਗਾਤਾਰ ਜਾਰੀ ਹਨ।

ਅੱਜ ਦਾ ਇਹ ਜਨਰਲ ਇਜਲਾਸ ਪੰਜਾਬ ਸਰਕਾਰ ਅਤੇ ਭਾਰਤ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਅਜਿਹੀਆਂ ਘਿਨੌਣੀਆਂ ਹਰਕਤਾਂ ਕਰਨ ਵਾਲੇ ਅਨਸਰਾਂ 'ਤੇ ਸ਼ਿਕੰਜਾ ਕੱਸੇ। ਜਨਰਲ ਇਜਲਾਸ ਇਹ ਵੀ ਮੰਗ ਕਰਦਾ ਹੈ ਕਿ ਪਾਵਨ ਧਾਰਮਿਕ ਗ੍ਰੰਥਾਂ ਦੀ ਬੇਅਦਬੀ ਕਰਨ ਵਾਲੇ ਅਨਸਰਾਂ ਨੂੰ ਸਖ਼ਤ ਤੋਂ ਸਖ਼ਤ ਸਜ਼ਾਵਾਂ ਦੇਣ ਲਈ ਕਾਨੂੰਨ ਵਿਚ ਸੋਧ ਕੀਤੀ ਜਾਵੇ, ਤਾਂ ਜੋ ਅਜਿਹਾ ਕਰਨ ਦੀ ਕੋਈ ਹਿੰਮਤ ਨਾ ਕਰੇ।

੧੩

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਕਰਤਾਰਪੁਰ ਸਾਹਿਬ ਦੇ ਕੋਰੋਨਾ ਕਾਰਨ ਵਕਤੀ ਤੌਰ 'ਤੇ ਬੰਦ ਕੀਤੇ ਗਏ ਲਾਂਘੇ ਨੂੰ ਤੁਰੰਤ ਖੋਲ੍ਹਣ ਲਈ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ। ਇਸ ਪਾਵਨ

ਅਸਥਾਨ ਨਾਲ ਸੰਗਤਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ ਅਤੇ ਉਹ ਚਾਹੁੰਦੀਆਂ ਹਨ ਕਿ ਇਹ ਲਾਂਘਾ ਮੁੜ ਤੋਂ ਖੋਲ੍ਹਿਆ ਜਾਵੇ, ਤਾਂ ਕਿ ਉਹ ਪਾਵਨ ਅਸਥਾਨ ਦੇ ਦਰਸ਼ਨ ਕਰਕੇ ਆਪਣੀ ਸ਼ਰਧਾ ਪ੍ਰਗਟਾ ਸਕਣ।

ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਸੰਗਤਾਂ ਦੀਆਂ ਭਾਵਨਾਵਾਂ ਦੀ ਕਦਰ ਕਰਦਿਆਂ ਲਾਂਘਾ ਖੋਲ੍ਹਣ ਦਾ ਐਲਾਨ ਕੀਤਾ ਜਾਵੇ। ਜਨਰਲ ਇਜਲਾਸ ਇਹ ਵੀ ਮੰਗ ਕਰਦਾ ਹੈ ਕਿ ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨ ਕਰਨ ਜਾਣ ਵਾਲੀਆਂ ਸੰਗਤਾਂ ਲਈ ਪਾਸਪੋਰਟ ਦੀ ਸ਼ਰਤ ਖ਼ਤਮ ਕੀਤੀ ਜਾਵੇ ਅਤੇ ਸ਼ਰਧਾਲੂਆਂ ਲਈ ਪ੍ਰਕਿਰਿਆ ਵੀ ਸਰਲ ਬਣਾਈ ਜਾਵੇ।

**੧੪**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਵੱਲੋਂ ਪਾਸ ਕੀਤੇ ਗਏ ਕਿਸਾਨ ਵਿਰੋਧੀ ਕਾਲੇ ਕਾਨੂੰਨਾਂ ਦੀ ਸਖ਼ਤ ਨਿੰਦਾ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦਰਸਾਏ ਮਾਰਗ 'ਤੇ ਚੱਲਦਿਆਂ ਕਿਸਾਨਾਂ ਨੇ ਦੇਸ਼ ਦੀ ਤਰੱਕੀ ਲਈ ਵੱਡਾ ਯੋਗਦਾਨ ਪਾਇਆ। ਖ਼ਾਸਕਰ ਪੰਜਾਬ ਦੇ ਕਿਸਾਨਾਂ ਨੇ ਦੇਸ਼ ਦੇ ਅੰਨ ਭੰਡਾਰ ਭਰਨ ਲਈ ਦਿਨ ਰਾਤ ਇਕ ਕੀਤਾ। ਪਰੰਤੂ ਦੇਸ਼ ਦੀ ਸਰਕਾਰ ਵੱਲੋਂ ਕਿਸਾਨਾਂ ਦੇ ਯੋਗਦਾਨ ਨੂੰ ਭੁਲਾ ਕੇ ਕਿਸਾਨੀ ਨੂੰ ਤਬਾਹ/ਬਰਬਾਦ ਕਰਨ ਵਾਲੇ ਕਾਨੂੰਨ ਪਾਸ ਕਰ ਦਿੱਤੇ ਗਏ। ਇਸ ਦੇ ਰੋਸ ਵਜੋਂ ਅੱਜ ਪੰਜਾਬ ਦੇ ਕਿਸਾਨ ਸੜਕਾਂ 'ਤੇ ਉਤਰੇ ਹੋਏ ਹਨ। ਦੁੱਖ ਦੀ ਗੱਲ ਹੈ ਕਿ ਭਾਰਤ ਸਰਕਾਰ ਦਾ ਅੜੀਅਲ ਵਤੀਰਾ ਕਿਸਾਨਾਂ ਦੇ ਭਵਿੱਖ ਲਈ ਵੱਡਾ ਖਤਰਾ ਬਣਿਆ ਹੋਇਆ ਹੈ। ਕਿਸਾਨਾਂ ਵੱਲੋਂ ਆਪਣੇ ਹੱਕਾਂ ਲਈ ਜਮਹੂਰੀ ਢੰਗ ਨਾਲ ਕੀਤੇ ਜਾ ਰਹੇ ਸੰਘਰਸ਼ ਨੂੰ ਵੀ ਰੋਕਿਆ ਜਾ ਰਿਹਾ ਹੈ। ਖ਼ਾਸਕਰ ਹਰਿਆਣਾ ਸਰਕਾਰ ਕਿਸਾਨਾਂ ਨੂੰ ਰੋਕਣ ਲਈ ਤਾਨਾਸ਼ਾਹੀ ਰਵੱਈਆ ਅਪਣਾ ਰਹੀ ਹੈ। ਕੇਂਦਰ ਸਰਕਾਰ ਦੀ ਸ਼ਹਿ 'ਤੇ ਹਰਿਆਣਾ ਦੀ ਸਰਕਾਰ ਵੱਲੋਂ ਕਿਸਾਨਾਂ ਨੂੰ ਦਿੱਲੀ ਜਾਣ ਤੋਂ ਰੋਕਾਂ ਲਗਾਉਣੀਆਂ, ਪਾਣੀ ਦੀਆਂ ਬੁਛਾੜਾਂ ਅਤੇ ਲਾਠੀ ਚਾਰਜ ਕਰਨਾ ਅਣਮਨੁੱਖੀ ਵਿਹਾਰ ਹੈ। ਅਜਿਹਾ ਕਰਕੇ ਕੇਂਦਰ ਅਤੇ ਹਰਿਆਣਾ ਸਰਕਾਰ ਨੇ ਪੰਜਾਬੀਆਂ ਨਾਲ ਆਪਣੇ ਹੀ ਦੇਸ਼ ਅੰਦਰ ਬੇਗਾਨਿਆਂ ਵਾਲਾ ਸਲੂਕ ਕੀਤਾ ਹੈ।

ਅੱਜ ਦਾ ਇਹ ਜਨਰਲ ਇਜਲਾਸ ਕਿਸਾਨ ਤੇ ਕਿਰਤੀ ਲੋਕਾਂ ਨਾਲ ਕੀਤੇ ਜਾ ਰਹੇ ਧੱਕੇ ਦੀ ਕਰੜੀ ਨਿੰਦਾ ਕਰਦਾ ਹੋਇਆ ਕਿਸਾਨ ਸੰਘਰਸ਼ ਦੀ ਪੁਰਜ਼ੋਰ ਹਮਾਇਤ ਕਰਦਾ ਹੈ ਅਤੇ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਉਹ ਆਪਣੀ ਅੜੀ ਛੱਡ ਕੇ ਕਿਸਾਨ ਵਿਰੋਧੀ ਬਿੱਲਾਂ ਨੂੰ ਵਾਪਸ ਲਵੇ।

**੧੫**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਦੇਸ਼ ਦੀ ਵੱਖ-ਵੱਖ ਜ਼ੇਲ੍ਹਾਂ ਵਿਚ ਲੰਮੇ ਸਮੇਂ ਤੋਂ ਨਜ਼ਰਬੰਦ ਸਿੱਖਾਂ ਦੀ ਰਿਹਾਈ ਲਈ ਭਾਰਤ ਸਰਕਾਰ ਅਤੇ ਵੱਖ-ਵੱਖ ਰਾਜ ਸਰਕਾਰਾਂ ਨੂੰ ਪੁਰਜ਼ੋਰ ਅਪੀਲ ਕਰਦਾ ਹੈ। ਟਾਡਾ ਅਤੇ ਹੋਰ ਕਾਲੇ ਕਾਨੂੰਨਾਂ ਅਧੀਨ ਇਹ ਸਿੱਖ ਕੈਦੀ ਦੇਸ਼ ਦੀਆਂ ਜ਼ੇਲ੍ਹਾਂ ਅੰਦਰ ਆਪਣੇ ਜੀਵਨ ਦਾ ਵਡਮੁੱਲਾ ਸਮਾਂ ਬਿਤਾ ਚੁੱਕੇ ਹਨ। ਸਰਕਾਰਾਂ ਦੀ ਬੇਰੁਖੀ ਕਾਰਨ ਸਜ਼ਾਵਾਂ ਪੂਰੀਆਂ ਹੋਣ ਦੇ ਬਾਵਜੂਦ ਵੀ ਇਨ੍ਹਾਂ ਨੂੰ ਰਿਹਾਅ ਨਹੀਂ ਕੀਤਾ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਮੌਕੇ ਸਿੱਖ ਕੈਦੀਆਂ ਦੀ ਰਿਹਾਈ ਲਈ ਭਾਰਤ ਸਰਕਾਰ ਵੱਲੋਂ ਐਲਾਨ ਕੀਤਾ ਗਿਆ ਸੀ, ਪਰੰਤੂ ਕੁਝ ਇਕ ਸਿੱਖਾਂ ਨੂੰ ਹੀ ਰਾਹਤ ਦਿੱਤੀ ਗਈ। ਸਰਕਾਰ ਦੇ ਫੈਸਲੇ ਨੂੰ ਪੂਰਨ ਰੂਪ ਵਿਚ ਲਾਗੂ ਨਾ ਕੀਤੇ ਜਾਣ ਕਾਰਨ ਸਿੱਖ ਜਗਤ ਅੰਦਰ ਰੋਸ ਹੈ।

ਅੱਜ ਦਾ ਇਹ ਜਨਰਲ ਇਜਲਾਸ ਪਹਿਲੇ ਪਾਤਸ਼ਾਹ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਮੌਕੇ ਕੀਤਾ ਗਿਆ ਵਚਨ ਪੂਰਾ ਕਰਨ ਲਈ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ।

**੧੬**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੱਖ ਸੰਗਤਾਂ ਨੂੰ ਅਪੀਲ ਕਰਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਸਿੱਖ ਗੌਰਵ ਦਾ ਪ੍ਰਤੀਕ ਦਸਤਾਰ ਨਾਲ ਜੋੜਨ ਲਈ ਆਪਣਾ ਫ਼ਰਜ਼ ਨਿਭਾਉਣ। ਦਸਤਾਰ ਸਿੱਖ ਦੀ ਪਛਾਣ ਹੈ। ਸ੍ਰੀ ਅਨੰਦਪੁਰ ਸਾਹਿਬ ਪਾਵਨ ਧਰਤੀ 'ਤੇ ਦਸਵੇਂ ਪਾਤਸ਼ਾਹ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਫ਼ਤਹਿ ਸਿੰਘ ਜੀ ਨੇ ਛੋਟੀ ਉਮਰੇ ਆਪਣੇ ਸੀਸ 'ਤੇ ਦੁਮਾਲਾ ਸਜਾਇਆ, ਜਿਥੇ ਗੁਰਦੁਆਰਾ ਦੁਮਾਲਗੜ੍ਹ ਸਾਹਿਬ ਸੁਸ਼ੋਭਿਤ ਹੈ। ਇਸ ਤੋਂ ਪ੍ਰੇਰਣਾ ਲੈਂਦਿਆਂ ਹਰ ਸਿੱਖ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਦਸਤਾਰ ਸਜਾਉਣ ਲਈ ਪ੍ਰੇਰਿਤ ਕਰਨ ਅਤੇ ਸਿੱਖੀ ਰਵਾਇਤ ਅਨੁਸਾਰ ਦਸਤਾਰਬੰਦੀ ਕਰਕੇ ਬੱਚਿਆਂ ਨੂੰ ਪੱਕੇ ਤੌਰ 'ਤੇ ਸਿੱਖ ਗੌਰਵ ਦਸਤਾਰ ਨਾਲ ਜੋੜਨ।

ਅੱਜ ਦਾ ਇਹ ਜਨਰਲ ਇਜਲਾਸ ਖ਼ਾਲਸਾ ਪੰਥ ਦੀਆਂ ਸਮੂਹ ਜਥੇਬੰਦੀਆਂ, ਗੁਰਦੁਆਰਾ ਸਾਹਿਬ ਦੀਆਂ ਪ੍ਰਬੰਧਕ ਕਮੇਟੀਆਂ, ਸੁਖਮਨੀ ਸਾਹਿਬ ਸੁਸਾਇਟੀਆਂ, ਸਿੰਘ ਸਭਾਵਾਂ, ਸੰਪਰਦਾਵਾਂ, ਨਿਹੰਗ ਸਿੰਘ ਜਥੇਬੰਦੀਆਂ ਨੂੰ ਵੀ ਅਪੀਲ ਕਰਦਾ ਹੈ ਕਿ ਉਹ ਸੰਗਤਾਂ ਨੂੰ ਇਸ ਸਬੰਧ ਵਿਚ ਵੱਧ ਤੋਂ ਵੱਧ ਪ੍ਰੇਰਿਤ ਕਰਨ।

**੧੭**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਉਤਰਾਖੰਡ, ਸਿੱਕਮ ਅਤੇ ਉੜੀਸਾ ਆਦਿ ਵਿਖੇ ਸਥਿਤ ਸਿੱਖਾਂ ਦੇ ਵੱਖ-ਵੱਖ ਇਤਿਹਾਸਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਿਆ ਜਾਵੇ। ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਹਰਿ ਕੀ ਪਉੜੀ ਹਰਿਦੁਆਰ (ਉਤਰਾਖੰਡ), ਗੁਰਦੁਆਰਾ ਗੁਰੂ ਡਾਂਗਮਾਰ, ਚੁੰਗਥਾਂਗ (ਸਿੱਕਮ), ਗੁਰਦੁਆਰਾ ਬਾਵਲੀ ਮੱਠ, ਮੰਗੂ ਮੱਠ ਤੇ ਪੰਜਾਬੀ ਮੱਠ, ਜਗਨਨਾਥਪੁਰੀ (ਉੜੀਸਾ) ਸਿੱਖਾਂ ਦੇ ਵੱਡੀ ਮਹਾਨਤਾ ਵਾਲੇ ਅਸਥਾਨ ਹਨ। ਇਨ੍ਹਾਂ ਨਾਲ ਸਿੱਖ ਜਗਤ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ। ਇਨ੍ਹਾਂ ਅਸਥਾਨਾਂ ਦੀ ਪਵਿੱਤਰਤਾ, ਇਤਿਹਾਸਕਤਾ ਤੇ ਸਾਂਭ-ਸੰਭਾਲ ਦੇ ਸਨਮੁੱਖ ਇਨ੍ਹਾਂ ਦੀ ਜ਼ੁੰਮੇਵਾਰੀ ਸਿੱਖ ਕੌਮ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦਿੱਤੀ ਜਾਵੇ, ਤਾਂ ਜੋ ਲੋੜੀਂਦੀਆਂ ਇਮਾਰਤਾਂ ਦੀ ਉਸਾਰੀ ਕਰਵਾਈ ਜਾਵੇ ਅਤੇ ਸਿੱਖ ਰਹਿਤ ਮਰਯਾਦਾ ਅਤੇ ਪ੍ਰੰਪਰਾਵਾਂ ਅਨੁਸਾਰ ਸੇਵਾ ਸੰਭਾਲ ਕੀਤੀ ਜਾ ਸਕੇ।

**੧੮**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣ ਅਤੇ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਲਈ ਮਿਤੀ ੨੭ ਨਵੰਬਰ ੨੦੧੯ ਤੋਂ ਹੁਣ ਤੀਕ ਅੰਤ੍ਰਿੰਗ ਕਮੇਟੀ, ਧਰਮ ਪ੍ਰਚਾਰ ਕਮੇਟੀ, ਸਿੱਖ ਇਤਿਹਾਸ ਰੀਸਰਚ ਬੋਰਡ, ਪ੍ਰਧਾਨ ਸਾਹਿਬ ਅਤੇ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵਲੋਂ ਕੀਤੇ ਫੈਸਲਿਆਂ, ਆਰਡਰਾਂ/ਆਗਿਆ ਦੀ ਪੁਸ਼ਟੀ ਦਾ ਮਾਮਲਾ ਪੇਸ਼ ਹੋਣ ਤੇ ੨੭ ਨਵੰਬਰ ੨੦੧੯ ਤੋਂ ਹੁਣ ਤੀਕ ਕੀਤੀਆਂ ਗਈਆਂ ਨਿਯੁਕਤੀਆਂ, ਪ੍ਰੋਮੋਸ਼ਨਾਂ, ਤਰੱਕੀਆਂ ਅਤੇ ਜ਼ੁਰਮਾਨਾ ਮੁਆਫ ਕਰਨ ਦੇ ਕੇਸਾਂ ਨੂੰ ਛੱਡ ਕੇ ਬਾਕੀ ਫੈਸਲਿਆਂ ਦੀ ਪੁਸ਼ਟੀ ਕੀਤੀ ਗਈ।

ਉਪਰੋਕਤ ਪੇਸ਼ ਹੋਏ ਮਤਿਆਂ ਦੀ ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਵਲੋਂ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੀ ਗੂੰਜ ਵਿਚ ਸਰਬਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ।

ਭਾਈ ਗੁਰਪ੍ਰੀਤ ਸਿੰਘ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਸਤੰਬਰ ੨੦੧੫ ਵਿਚ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਮੈਂਬਰ ਸਾਹਿਬਾਨ ਦੀ ਇਕੱਤਰਤਾ ਵਿਚ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ

ਸਤੰਬਰ ੨੦੧੫ ਵਿੱਚ ਡੇਰਾ ਸਿਰਸਾ ਮੁੱਖੀ ਸਬੰਧੀ ਲਏ ਫੈਸਲੇ ਦੀ ਪ੍ਰੋੜਤਾ ਦੇ ਮਤੇ ਨੂੰ ਰੱਦ ਕਰਨ ਦੇ ਪੇਸ਼ ਕੀਤੇ ਵਿਚਾਰ ਮਗਰੋ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਮੈਂਬਰ ਜਥੇਦਾਰ ਤੋਤਾ ਸਿੰਘ ਨੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ੨੦੧੫ ਵਿਚ ਇਸ ਤਰ੍ਹਾਂ ਦਾ ਕੋਈ ਲਿਖਤੀ/ਮਤਾ ਪਾਸ ਨਹੀਂ ਹੋਇਆਂ ਅਤੇ ੨੪ ਸਤੰਬਰ ੨੦੧੫, ਨੂੰ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਸਰਸੇ ਵਾਲੇ ਸਾਧ ਨੂੰ ਮੁਆਫੀ ਵਾਲੇ ਹੁਕਮਨਾਮੇ ਨੂੰ ਪੰਜ ਸਿੰਘ ਸਾਹਿਬਾਨ ਨੇ ਮਿਤੀ ੧੬-੧੦-੨੦੧੫ ਨੂੰ ਖੁਦ ਹੀ ਰੱਦ ਕਰ ਦਿੱਤਾ ਸੀ। ਇਸ ਲਈ ੧੬-੧੦-੨੦੧੫ ਦੇ ਫੈਸਲੇ ਨੂੰ ਹੀ ਫਾਈਨਲ ਮੰਨ ਲਿਆ ਜਾਵੇ।

ਬੀਬੀ ਜਗੀਰ ਕੌਰ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਹਾਊਸ ਨੂੰ ਸੰਬੋਧਨ ਕਰਦਿਆਂ ਬੇਨਤੀ ਕੀਤੀ ਕਿ ਮੈਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਟਾਨ-ਕੋਟ ਧੰਨਵਾਦ ਕਰਦੀ ਹਾਂ ਕਿ ਪਾਤਸ਼ਾਹ ਨੇ ਸਿੱਖ ਪੰਥ ਦੀ ਸਿਰਮੌਰ ਜਥੇਬੰਦੀ ਜੋ ਸਿੱਖਾਂ ਦੀ ਪਾਰਲੀਮੈਂਟ ਹੈ ਦਾ ਪ੍ਰਧਾਨ ਚੁਣੇ ਜਾਣ ਦਾ ਮਾਣ ਬਖਸ਼ਿਆ ਹੈ, ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਮੂਹ ਮੈਂਬਰ ਸਾਹਿਬਾਨ ਦਾ ਤਹਿ ਦਿਲੋਂ ਧੰਨਵਾਦ ਕਰਦੀ ਹਾਂ।

ਇਜਲਾਸ ਦੀ ਕਾਰਵਾਈ ਮੁਕੰਮਲ ਹੋਣ 'ਤੇ ਅਨੰਦ ਸਾਹਿਬ ਦਾ ਪਾਠ ਕਰਨ ਉਪਰੰਤ ਸਮਾਪਤੀ ਦੀ ਅਰਦਾਸ ਭਾਈ ਸੁਲਤਾਨ ਸਿੰਘ ਅਰਦਾਸੀਆ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਨੇ ਕੀਤੀ ਅਤੇ ਸਮਾਪਤੀ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਲਿਆ। ਮੁੱਖ ਵਾਕ ਆਇਆ:-

*ਸੋਰਠਿ ਮਹਲਾ ੫ ॥*
*ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥*
*ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥*

ਇਸ ਉਪਰੰਤ ਇਕੱਤਰਤਾ ਸਮਾਪਤ ਹੋਈ।

**ਸਹੀ/-**
**(ਮਹਿੰਦਰ ਸਿੰਘ)**
ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

## ਸੂਚਨਾ

ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪੱਤ੍ਰਿਕਾ ਅ:ਤ/20/231 ਮਿਤੀ 17-10-2020 ਰਾਹੀਂ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਹੋਏ ਆਦੇਸ਼ ਅਨੁਸਾਰ ਵਿਦਿਤ ਕੀਤਾ ਜਾਂਦਾ ਹੈ ਕਿ ਮਿਤੀ 18-09-2020 ਤੋਂ ਵਿਸ਼ਵ ਭਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਧ ਪਾਵਨ ਸਰੂਪਾਂ ਦੇ ਸਸਕਾਰ ਕਰਨ 'ਤੇ ਫਿਲਹਾਲ ਪਾਬੰਦੀ ਲਗਾ ਦਿੱਤੀ ਹੈ। ਉਪਰੋਕਤ ਦੇ ਅਧਾਰ 'ਤੇ ਗੁਰਦੁਆਰਾ ਸ੍ਰੀ ਅੰਗੀਠਾ ਸਾਹਿਬ ਵਿਖੇ ਵੀ ਬਿਰਧ ਪਾਵਨ ਸਰੂਪਾਂ ਦੇ ਸਸਕਾਰ ਦੀ ਸੇਵਾ ਬੰਦ ਕੀਤੀ ਜਾ ਚੁੱਕੀ ਹੈ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

ਹਿਸਾਬ-ਕਿਤਾਬ

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਅਗਸਤ ੨੦੨੦

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੮ | ੦.੦੦ | ੩੩੧੨੯੮੨.੦੦ |
| ੨ | ਧਾਰਮਿਕ ਫੰਡ ੮੭ | ੮੩ | ੦.੦੦ | ੧੦੩੭੪੧੪.੦੦ |
| ੩ | ਪ੍ਰਚਾਰ ਸਹਾਇਤਾ | ੧੦੭ | ੦.੦੦ | ੧੦੭੫੦੧.੦੦ |
| ੪ | ਸੂਦ ਬੈਂਕਾਂ | ੧੪੮ | ੦.੦੦ | ੧੪੦੯੨੩.੦੦ |
| ੫ | ਧਾਰਮਿਕ ਪ੍ਰੀਖਿਆ ਵਜੀਫੇ | ੧੬੩ | ੬੨੭੫੭੯.੦੦ | ੦.੦੦ |
| ੬ | ਪੱਤਰ ਵਿਹਾਰ ਕੋਰਸ ਤੇ ਖੋਜ ਕੇਂਦਰ | ੨੦੨ | ੨੮੯੬੩੧.੦੦ | ੧੦੦.੦੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੨੪ | ੯੮੦੧੨੬.੦੦ | ੧੧੫੦.੦੦ |
| ੮ | ਗੁਰਮਤਿ ਗਿਆਨ ਹਿੰਦੀ | ੨੫੯ | ੬੪੮੭੬.੦੦ | ੭੮੦.੦੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੭੮ | ੬੪੮੨੨੨.੦੦ | ੦.੦੦ |
| ੧੦ | ਕਿਰਾ: ਦੁਕਾਨਾਂ ਤੇ ਫਲੈਟਸ ਸਿੱਖ ਮਿਸ਼ਨ ਹਰਿਆਣਾ | ੩੦੩ | ੦.੦੦ | ੪੪੩੬੬.੦੦ |
| ੧੧ | ਠੇਕਾ ਜ਼ਮੀਨ ਸਿੱਖ ਮਿਸ਼ਨ ਹਰਿਆਣਾ | ੩੧੦ | ੦.੦੦ | ੧੯੮੭੫੦.੦੦ |
| ੧੨ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੩ | ੦.੦੦ | ੩੩੫੧੬.੦੦ |
| ੧੩ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ਼੍ਰੀਦ) | ੩੨੦ | ੧੭੦੩੬੮੬.੦੦ | ੦.੦੦ |
| ੧੪ | ਸਟੇਸ਼ਨਰੀ ਛਪਾਈ | ੩੪੩ | ੩੬੯੨.੦੦ | ੦.੦੦ |
| ੧੫ | ਤਨਖ਼ਾਹ ਸਟਾਫ ਦਫ਼ਤਰ | ੩੫੦ | ੪੨੫੯੧੦੪.੦੦ | ੩੪੨੯.੦੦ |
| ੧੬ | ਤਨਖ਼ਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫੮ | ੬੯੭੧੦੯.੦੦ | ੦.੦੦ |
| ੧੭ | ਤਨਖ਼ਾਹ ਤੇ ਸਫ਼ਰ ਖ਼ਰਚ ਅਲਾਊਂਸ ਡਰਾਈਵਰਜ਼ | ੩੬੪ | ੮੩੭੪੨੫.੦੦ | ੦.੦੦ |
| ੧੮ | ਤਨਖ਼ਾਹ ਧਾਰਮਿਕ ਟੀਚਰ | ੩੭੭ | ੬੯੪੮੬੩.੦੦ | ੦.੦੦ |
| ੧੯ | ਡਾਕ ਤੇ ਤਾਰ ਖ਼ਰਚ | ੩੮੩ | ੫੭੪੭.੦੦ | ੦.੦੦ |
| ੨੦ | ਫਿਲਮਾਂ ਰਾਹੀਂ ਪ੍ਰਚਾਰ (ਤਨਖ਼ਾਹ ਫਿਲਮ ਉਪਰੇ:, ਮੁੰਰ: ਤੇ ਸ:ਖ: ਆਦਿ) | ੩੯੫ | ੧੯੧੦੨੫.੦੦ | ੦.੦੦ |
| ੨੧ | ਖ਼ਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੧੭ | ੯੨੫੮੯.੦੦ | ੦.੦੦ |
| ੨੨ | ਟੈਲੀਫੋਨ | ੪੫੮ | ੯੫੯੫.੦੦ | ੦.੦੦ |
| ੨੩ | ਮੁਰੰਮਤ ਸਮਾਨ ਦਫ਼ਤਰ | ੪੭੧ | ੮੯੨੩.੦੦ | ੦.੦੦ |
| ੨੪ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੮੦ | ੨੪੮੦.੦੦ | ੦.੦੦ |
| ੨੫ | ਐਂਟਰਟੇਨਮੈਂਟ (ਆਉ ਭਗਤ) | ੫੦੧ | ੧੦੦੦੪.੦੦ | ੦.੦੦ |
| ੨੬ | ਸਫ਼ਰ ਖ਼ਰਚ ਮੁਲਾਜ਼ਮਾਂ | ੫੧੮ | ੩੭੯੦.੦੦ | ੦.੦੦ |
| ੨੭ | ਫੁਟਕਲ ਦਫ਼ਤਰ ਤੇ ਰੌਸ਼ਨੀ | ੫੩੯ | ੯੩੭੦.੦੦ | ੧੦੦੦.੦੦ |
| ੨੮ | ਬੀਮਾ ਗੱਡੀਆਂ ਤੇ ਕੈਸ਼ | ੫੪੯ | ੬੪੦੧੫.੦੦ | ੦.੦੦ |

| | | | | |
|---|---|---|---|---|
| ੨੯ | ਬੀਮਾ ਪੇਸ਼ਗੀ ਮੁਲਾਜ਼ਮਾਂ ਮੈਡੀਕਲੇਮ | ੫੬੩ | ੧੩੩੬੪.੦੦ | ੮੩੬੪.੦੦ |
| ੩੦ | ਸ਼ਤਾਬਦੀਆਂ ਸਮਾਰੋਹ | ੫੮੦ | ੧੧੯੯੮੪.੦੦ | ੧੨੭੬੫੧੫.੦੦ |
| ੩੧ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੌਹੜ | ੬੮੩ | ੮੩੦੩੪੦.੦੦ | ੩੬੪੪੯.੦੦ |
| ੩੨ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ਼, ਗੁਰੂ ਕੀ ਵਡਾਲੀ | ੬੯੮ | ੧੫੮੬੯੫.੦੦ | ੦.੦੦ |
| ੩੩ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੭੦੮ | ੪੪੭੧੨੯.੦੦ | ੧੯੪੬੪.੦੦ |
| ੩੪ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੭੨੩ | ੧੨੩੫੫੩.੦੦ | ੩੫੩੬.੦੦ |
| ੩੫ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੭੩੪ | ੧੭੦੦੭੩.੦੦ | ੦.੦੦ |
| ੩੬ | ਸਬ ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੭੫੧ | ੫੬੪੭.੦੦ | ੦.੦੦ |
| ੩੭ | ਗੁਰ:ਸੰਗੀਤ ਵਿਦਿਆਲੇ:(ਬਾਦੀਆ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾਮਾਲਾ ਸੰਗਰੂਰ ) ਤਨ:, ਸ:ਖ: ਤੇ ਫੁਟ:ਆਦਿ | ੭੫੯ | ੪੩੨੯੧੩.੦੦ | ੨੪੮੦.੦੦ |
| ੩੮ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ:ਆਲਮਗੀਰ) ਤਨਖ਼ਾਹਾਂ, ਸਫ਼ਰ ਖ਼ਰਚ ਤੇ ਫੁਟਕਲ ਆਦਿ | ੭੮੧ | ੬੩੮੯੧੦.੦੦ | ੦.੦੦ |
| ੩੯ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੮੦੩ | ੯੬੩੫੦.੦੦ | ੦.੦੦ |
| ੪੦ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ਼, (ਤਨਖ਼ਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੮੧੨ | ੬੩੫੮੭੮.੦੦ | ੨੪੪੦੦.੦੦ |
| ੪੧ | ਮੁਰਮੰਤ ਇਮਾਰਤਾਂ (ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬੋ, ਸੁਲਤਾਨਪੁਰ ਲੋਧੀ, ਡੇਰਾ ਬਾਬਾ ਨਾਨਕ ਅਤੇ ਬਰਨਾਲਾ | ੮੨੭ | ੨੦੦੦੦.੦੦ | ੦.੦੦ |
| ੪੨ | ਤਨਖ਼ਾਹ ਭਾਈ ਨਗਾਹੀਆ ਜੀ ਪਬ:ਸਕੂਲ ਫਾਰ ਡੈਫ ਆਲਮਗੀਰ ਲੁਧਿਆਣਾ | ੮੩੩ | ੮੨੨੬੦.੦੦ | ੦.੦੦ |
| ੪੩ | ਤਨਖ਼ਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੪੬ | ੭੭੫੩੪੫੪.੦੦ | ੫੪੮੦੦.੦੦ |
| ੪੪ | ਸਫ਼ਰ ਖ਼ਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੫੮ | ੪੩੬੨੬੭.੦੦ | ੩੦੦੮੪.੦੦ |
| ੪੫ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੭੮ | ੩੨੮੫੨੩.੦੦ | ੦.੦੦ |
| ੪੬ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੯੧੬ | ੭੩੯੧੪੧.੦੦ | ੨੫੨੪੫.੦੦ |
| ੪੭ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਰਿਆਣਾ ਸਿੱਖ ਮਿਸ਼ਨ | ੯੩੯ | ੨੭੮੮੫.੦੦ | ੦.੦੦ |
| ੪੮ | ਗੁਰ:ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:,ਵਜੀ:, ਸ:ਖ਼ਰਚ ਤੇ ਫੁਟ: | ੯੫੪ | ੨੩੦੮੭੫.੦੦ | ੪੯੨੫.੦੦ |
| ੪੯ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, ਊਨਾ) | ੯੬੪ | ੧੭੫੩੬੯.੦੦ | ੦.੦੦ |

| | | | | |
|---|---|---|---|---|
| ੫੦ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਰਾਜਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੭੪ | ੫੮੧੬੬.੦੦ | ੦.੦੦ |
| ੫੧ | ਤਨ:ਸਫ਼ਰ ਖ਼ਰਚ ਸਟਾਫ਼ (ਹਾਪੜ) ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੧੦੦੨ | ੧੯੦੯੨੬੭.੦੦ | ੦.੦੦ |
| ੫੨ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖਰਚ ਗੱਡੀਆਂ ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੧੩ | ੬੨੯੩੭.੦੦ | ੦.੦੦ |
| ੫੩ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੨੬ | ੧੪੬੮੫੯.੦੦ | ੧੦੪੯੩.੦੦ |
| ੫੪ | ਫੁਟਕਲ ਦਫ਼ਤਰ ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੩੩ | ੧੪੬੦੩.੦੦ | ੦.੦੦ |
| ੫੫ | ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ, ਯੂ.ਪੀ. | ੧੦੪੪ | ੧੪੬੪੩੪.੦੦ | ੦.੦੦ |
| ੫੬ | ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੧੦੫੩ | ੭੧੩੪੭.੦੦ | ੦.੦੦ |
| ੫੭ | ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜ੍ਹਮੁਕਤੇਸਰ ਯੂ.ਪੀ. | ੧੦੬੩ | ੧੯੧੨੫.੦੦ | ੦.੦੦ |
| ੫੮ | ਸੰਗੀਤ ਵਿਦਿਆਲਾ ਬਗੜੀ ਗਜਰੋਲਾ ਯੂ.ਪੀ. | ੧੦੭੩ | ੮੭੯੪.੦੦ | ੦.੦੦ |
| ੫੯ | ਗੁ: ਭਗਤ ਕਬੀਰ ਜੀ ਮਗਹਰ ਗੋਰਖਪੁਰ ਯੂ.ਪੀ. | ੧੦੮੧ | ੧੫੩੯੩੮.੦੦ | ੦.੦੦ |
| ੬੦ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ (ਬਿੱਲ ਫੁਟਕਲ ਆਦਿ) ਅਹਿਮਦਾਬਾਦ, ਗੁਜਰਾਤ | ੧੦੯੬ | ੮੦੧੩੫.੦੦ | ੦.੦੦ |
| ੬੧ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛਤੀਸਗੜ੍ਹ ਸਿੱਖ ਮਿਸ਼ਨ ਬਿੱਲ ਫੁਟਕਲ ਆਦਿ | ੧੧੦੮ | ੨੦੨੪੮੦.੦੦ | ੦.੦੦ |
| ੬੨ | ਗੁਰੂ ਨਾਨਕ ਦੇਵ ਗੁ:ਵਿਦਿ: ਛਤੀਸਗੜ੍ਹ ਮਿਸ਼ਨ (ਤਨ:ਸਫ਼ਰ ਖ਼ਰਚ ਅਤੇ ਬਿੱਲ ਆਦਿ) | ੧੧੨੨ | ੧੬੩੦੬੭.੦੦ | ੦.੦੦ |
| ੬੩ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੨ | ੩੭੦੫੯੦.੦੦ | ੦.੦੦ |
| ੬੪ | ਫੁਟਕਲ ਦਫ਼ਤਰ ਲੰਗਰ (ਆਉ ਭਗਤ) ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੪੩ | ੨੬੫੬.੦੦ | ੦.੦੦ |
| ੬੫ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, ਫੁਟਕਲ ਆਦਿ (ਕਾਸ਼ੀਪੁਰ) | ੧੧੫੦ | ੪੭੦੨੭੦.੦੦ | ੩੫੭੯.੦੦ |
| ੬੬ | ਤਨਖ਼ਾਹ, ਸਫ਼ਰ ਖ਼ਰਚ ਆਦਿ ਸਿੱਖ ਮਿਸ਼ਨ ਨੇਪਾਲ | ੧੧੬੩ | ੧੦੮੫੦.੦੦ | ੦.੦੦ |
| ੬੭ | ਸਹਾਇਤਾ ਲਾਇਬ੍ਰੇਰੀਆਂ ਲਿਟਰੇਚਰ ਆਦਿ | ੧੧੭੩ | ੭੨੨੫੭.੦੦ | ੦.੦੦ |
| ੬੮ | ਸਹਾਇਤਾ ਭੇਟਾ ਰਹਿਤ ਕੀਰਤਨੀ ਸਾਜ਼ | ੧੨੪੩ | ੧੫੭੦੦.੦੦ | ੦.੦੦ |
| ੬੯ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੨੬੯ | ੨੯੫੦੦.੦੦ | ੦.੦੦ |

| | | | | |
|---|---|---|---|---|
| ੭੦ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖ਼ੇਤਰ ਅਤੇ ਸਿੱਖ ਸ਼ਸਤਰ ਵਿੱਦਿਆ (ਗਤਕਾ) | ੧੨੯੩ | ੯੯੧੫.੦੦ | ੦.੦੦ |
| ੭੧ | ਸਹਾਇਤਾ ਪੀੜ੍ਹਤ ਪਰਿਵਾਰ | ੧੩੩੫ | ੯੭੦੦੦.੦੦ | ੦.੦੦ |
| ੭੨ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਿਵਾਨਾਂ ਨੂੰ ਸਨਮਾਨ | ੧੩੯੬ | ੧੦੮੦੦੦.੦੦ | ੦.੦੦ |
| ੭੩ | ਸਹਾਇਤਾ ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿ: ਸੰਨ ਸਾਹਿਬ ਛੇਹਰਟਾ ਰੋਡ ਸ੍ਰੀ ਅੰਮ੍ਰਿਤਸਰ | ੧੪੫੯ | ੫੦੦੦੦.੦੦ | ੦.੦੦ |
| ੭੪ | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖ਼ਰਚੇ | ੧੫੦੪ | ੩੨੨੩੧੭.੦੦ | ੫੪੩੭੫.੦੦ |
| ੭੫ | ਸਟਾਕ ਕਕਾਰ ਅੰਮ੍ਰਿਤ ਸੰਚਾਰ | ੧੫੩੧ | ੦.੦੦ | ੧੯੨੨੫੯.੦੦ |
| ੭੬ | ਸਮਾਨ ਦਫ਼ਤਰ ਧਰਮ ਪ੍ਰਚਾਰ | ੧੫੬੧ | ੧੬੬੧੯.੦੦ | ੦.੦੦ |
| ੭੭ | ਸਮਾਨ ਦਫ਼ਤਰ ਉੱਤਰਾਖੰਡ ਮਿਸ਼ਨ | ੧੫੭੭ | ੧੮੯੦.੦੦ | ੦.੦੦ |
| ੭੮ | ਸਮਾਨ ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੧੫੯੩ | ੬੬੨੪.੦੦ | ੦.੦੦ |
| ੭੯ | ਸਮਾਨ ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ. | ੧੬੧੫ | ੧੧੫੦.੦੦ | ੦.੦੦ |
| ੮੦ | ਇਮਾਰਤ ਦਫ਼ਤਰ ਧਰਮ ਪ੍ਰਚਾਰ ਕਮੇਟੀ | ੧੬੭੯ | ੧੦੧੪੧੩.੦੦ | ੦.੦੦ |
| ੮੧ | ਆਮਦਨ ਕਰ | ੧੭੬੬ | ੧੯੧੫੦੦.੦੦ | ੨੩੦੦੦੦.੦੦ |
| ੮੨ | ਟੀ.ਡੀ.ਐਸ. (ਅਦਾਇਗੀ ਯੋਗ) | ੧੭੮੬ | ੧੦੬੯੩.੦੦ | ੩੧੬.੦੦ |
| ੮੩ | ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੮੫੨ | ੦.੦੦ | ੧੪੬੦੦.੦੦ |
| ੮੪ | ਅਣਦਿੱਤੀ ਤਨਖ਼ਾਹ | ੨੦੦੪ | ੬੬੦੨੫.੦੦ | ੫੨੭੩੦.੦੦ |
| ੮੫ | ਅਣਦਿੱਤੇ ਬਿਲਜ਼ ਸ਼੍ਰੋਮਣੀ ਕਮੇਟੀ (ਗੁਰਬਾਣੀ ਤੇ ਗੁਰਮਤਿ ਲਿਟ: ਫੰਡ) | ੨੦੩੧ | ੦.੦੦ | ੪੯੬੩੦.੦੦ |
| ੮੬ | ਅਮਾਨਤ ਜਨਰਲ | ੨੦੪੪ | ੭੬੩੭.੦੦ | ੩੧੮੯੧.੦੦ |
| ੮੭ | ਪੇਸ਼ਗੀ ਜਨਰਲ | ੨੦੬੧ | ੭੦੦੫੦੦.੦੦ | ੧੮੧੭੪੯੮.੦੦ |
| ੮੮ | ਪੇਸ਼ਗੀ ਤਨਖ਼ਾਹ | ੨੨੪੪ | ੦.੦੦ | ੪੩੬੦੦੦.੦੦ |
| ੮੯ | ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੨੩੧੪ | ੧੨੦੮੫੪.੦੦ | ੧੨੮੦੪੮.੦੦ |
| ੯੦ | ਅਮਾਨਤ ਕਿਰਾਇਆ ਸ੍ਰੀ ਫਤਹਿਗੜ੍ਹ ਸਾਹਿਬ | ੨੩੨੯ | ੩੭੯੮੨.੦੦ | ੮੦੦੦.੦੦ |
| ੯੧ | ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੩੩੬ | ੦.੦੦ | ੨੪੪੯੧.੦੦ |
| ੯੨ | ਅਮਾਨਤ ਸ਼੍ਰੋਮਣੀ ਕਮੇਟੀ | ੨੩੪੭ | ੨੬੨੭੦.੦੦ | ੨੬੨੭੦.੦੦ |
| ੯੩ | ਅਮਾਨਤ ਕਿਰਾਇਆ ਸ੍ਰੀ ਦੂਖ ਨਿਵਾਰਨ ਸਾਹਿਬ (ਗੁ:ਸ੍ਰੀ ਮੋਤੀ ਬਾਗ) ਪਟਿਆਲਾ | ੨੩੬੧ | ੦.੦੦ | ੫੦੦੦.੦੦ |
| ੯੪ | ਅਮਾਨਤ ਕਿਰਾਇਆ ਤਖ਼ਤ ਸ੍ਰੀ ਕੇਸਗੜ ਸਾਹਿਬ ਸ੍ਰੀ ਅਨੰਦਪੁਰ | ੨੩੬੩ | ੦.੦੦ | ੧੨੯੮.੦੦ |

| | | | | |
|---|---|---|---|---|
| ੯੫ | ਪ੍ਰੋ: ਫੰਡ ਸਟਾਫ਼ | ੨੩੮੩ | ੩੬੫੬੫੩੨.00 | ੩੬੭੯੫੦੪.00 |
| ੯੬ | ਕਰਜਾ ਪ੍ਰੋ: ਫੰਡ | ੨੪੦੩ | ੩੧੯੫੦.00 | ੨੫੩੫੦.00 |
| ੯੭ | ਜਮਾਨਤਾਂ ਮੁਲਾਜ਼ਮਾਂ | ੨੪੦੮ | ੬੫੯੩੮.00 | ੨੦੮੬੪.00 |
| ੯੮ | S.B. a/c no.੬੫੦੩੮੬੦੦੪੯੦ SBI, ਬਾਗ ਜਲਿਆਂਵਾਲਾ, ਸ੍ਰੀ ਅੰਮ੍ਰਿਤਸਰ | ੨੫੨੪ | ੨੮੩੭੧੪੧੪.00 | ੧੪੭੧੬੨੭੩.00 |
| ੯੯ | S.B. a/c no.੭੪੭੯੦੦੦/੦੦੦੦੮੭੩੨ PNB, ਸਰਾਂਏ, ਸ੍ਰੀ ਅੰਮ੍ਰਿਤਸਰ | ੨੬੦੯ | ੫੯੧੪੯੦.00 | ੮੮੦੭੯.00 |
| ੧੦੦ | S.B. a/c no.੧੩੧੩੧੦੦੦੦੧੭੯੬੬ HDFC, ਗੋਲਡਨ ਟੈਂਪਲ, ਸ੍ਰੀ ਅੰਮ੍ਰਿਤਸਰ | ੨੬੫੫ | ੬੩੯੭੯੮.00 | ੬੭੭੯੧੮੮੬.00 |
| ੧੦੧ | S.B. a/c no.੨੪੮੦ PSB, ਸਰਾਂਏ ਅੰਮ੍ਰਿਤਸਰ | ੨੭੨੩ | ੪੨੨੯੩੮੨੬.00 | ੩੯੯੭੬੩੪੬.00 |
| ੧੦੨ | F.d. a/c ਸਰਾਂਏ ਅੰਮ੍ਰਿਤਸਰ | ੨੭੯੭ | ੩੯੪੦੦੦੦੦.00 | 0.00 |
| ੧੦੩ | S.B. a/c no.੦੦੬੬੦੧੦੦੩੨੩੩ ICICI Bank, ਮਾਲ ਰੋਡ, ਸ੍ਰੀ ਅੰਮ੍ਰਿਤਸਰ | ੨੮੬੮ | 0.00 | ੧੪੨੦੦੦.00 |
| ੧੦੪ | S.B. a/c no.੯੧੧੦੧੦੦੩੦੩੭੪੬੭੨ Axis Bank, ਕੋਰਟ ਰੋਡ, ਸ੍ਰੀ ਅੰਮ੍ਰਿਤਸਰ | ੨੮੯੪ | 0.00 | ੩੬੬੧੭੮੪.00 |
| ੧੦੫ | S.B. a/c ੫੫੦੦੦੦੦੧੩੧੩ ਆਈ ਡੀ ਐਫ ਸੀ ਬੈਂਕ ਮਾਲ ਰੋਡ ਸ੍ਰੀ ਅੰਮ੍ਰਿਤਸਰ | ੨੯੨੫ | 0.00 | ੬੦੦੦੦੦੦.00 |
| ੧੦੬ | ਕੈਸ਼ ਹੋਣ ਯੋਗ ਚੈਕਜ਼ (ਅਦਾਇਗੀ ਯੋਗ) | ੨੯੫੧ | ੭੧੮੬੫.00 | 0.00 |
| | **ਜੋੜ :-** | | **੧੪੫੬੭੭੬੩੮.00** | **੧੪੫੫੫੫੭੩੭.00** |
| | **ਹੱਥ ਦੀ ਬਾਕੀ :-** | | **੩੫੮੫੪੩.00** | **੪੮੦੪੪੪.00** |
| | **ਕੁੱਲ ਜੋੜ :-** | | **੧੪੬੦੩੬੧੮੧.00** | **੧੪੬੦੩੬੧੮੧.00** |

**ਸਹੀ/-**
**ਚੀਫ਼ ਅਕਾਊਂਟੈਂਟ,**

**ਸਹੀ/-**
**ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਸਤੰਬਰ ੨੦੨੦

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੯ | 0.00 | ੨੯੦੫੭੮੨.00 |
| ੨ | ਧਾਰਮਿਕ ਫੰਡ ੮੭ | ੮੪ | 0.00 | ੧੦੭੯੬੮੦.00 |
| ੩ | ਪ੍ਰਚਾਰ ਸਹਾਇਤਾ | ੧੦੮ | 0.00 | ੧੪੦੬੫੦.00 |
| ੪ | ਸੂਦ ਬੈਂਕਾਂ | ੧੪੯ | 0.00 | ੧੨੬੭੯੪.00 |
| ੫ | ਧਾਰਮਿਕ ਪ੍ਰੀਖਿਆ ਵਜ਼ੀਫੇ | ੧੬੪ | ੫੯੯੬੦੮.00 | 0.00 |
| ੬ | ਪੱਤਰ ਵਿਹਾਰ ਕੋਰਸ ਤੇ ਖੋਜ ਕੇਂਦਰ | ੨੦੨ | ੨੪੪੮੨੧.00 | ੧੪੨੦੦.00 |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੨੫ | ੯੬੮੪੦੭.00 | ੭੨੫੦.00 |
| ੮ | ਗੁਰਮਤਿ ਗਿਆਨ ਹਿੰਦੀ | ੨੬੦ | ੭੬੩੦੫.00 | ੫੦੦.00 |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੭੮ | ੫੯੭੦੮੮.00 | 0.00 |
| ੧੦ | ਕਿਰਾਇਆ ਕਮਰੇ ਸ੍ਰੀ ਗੁਰੂ ਰਾਮਦਾਸ ਨਿਵਾਸ, ਕੁਰੂਕਸ਼ੇਤਰ | ੨੯੭ | 0.00 | ੨੭੮੦੦.00 |
| ੧੧ | ਕਿਰਾ: ਦੁਕਾਨਾਂ ਤੇ ਫਲੈਟਸ ਸਿੱਖ ਮਿਸ਼ਨ ਹਰਿਆਣਾ | ੩੦੪ | 0.00 | ੧੦੪੬੯੪.00 |
| ੧੨ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੩ | 0.00 | ੩੧੦੧੧.00 |
| ੧੩ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੨੦ | ੧੨੪੬੦੯੩.00 | ੪੧੯੪.00 |
| ੧੪ | ਸਟੇਸ਼ਨਰੀ ਛਪਾਈ | ੩੪੩ | ੪੦੦੫੧.00 | 0.00 |
| ੧੫ | ਤਨਖ਼ਾਹ ਸਟਾਫ ਦਫ਼ਤਰ | ੩੫੦ | ੪੧੦੧੦੦੬.00 | 0.00 |
| ੧੬ | ਤਨਖ਼ਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫੮ | ੬੯੬੭੭੦.00 | 0.00 |
| ੧੭ | ਤਨਖ਼ਾਹ ਤੇ ਸਫ਼ਰ ਖ਼ਰਚ ਅਲਾਊਂਸ ਡਰਾਈਵਰਜ਼ | ੩੬੪ | ੮੪੭੦੨੯.00 | 0.00 |
| ੧੮ | ਫਿਲਮਾਂ ਰਾਹੀਂ ਪ੍ਰਚਾਰ (ਤਨਖ਼ਾਹ ਫਿਲਮ ਉਪਰੇ:, ਮੁਰ: ਤੇ ਸ:ਖ: ਆਦਿ) | ੩੯੫ | ੧੯੧੦੨੫.00 | 0.00 |
| ੧੯ | ਖ਼ਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੧੮ | ੭੪੫੭੦.00 | ੩੦੦.00 |
| ੨੦ | ਟੈਲੀਫੋਨ | ੪੫੯ | ੨੦੨੪੮.00 | 0.00 |
| ੨੧ | ਮੁਰੰਮਤ ਸਮਾਨ ਦਫ਼ਤਰ | ੪੭੧ | ੧੬੦.00 | 0.00 |
| ੨੨ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੮੦ | ੧੩੫੦.00 | 0.00 |
| ੨੩ | ਐਂਟਰਟੇਨਮੈਂਟ (ਆਉ ਭਗਤ) | ੫੦੧ | ੧੧੩੪੪.00 | 0.00 |
| ੨੪ | ਸਫ਼ਰ ਖ਼ਰਚ ਮੁਲਾਜ਼ਮਾਂ | ੫੧੮ | ੬੪੯੫.00 | 0.00 |
| ੨੫ | ਫੁਟਕਲ ਦਫ਼ਤਰ ਤੇ ਰੌਸ਼ਨੀ | ੫੪੦ | ੨੦੯੭੪.00 | 0.00 |
| ੨੬ | ਬੀਮਾ ਗੱਡੀਆਂ ਤੇ ਕੈਸ਼ | ੫੪੯ | ੨੦੩੧੧.00 | 0.00 |
| ੨੭ | ਸ਼ਤਾਬਦੀਆਂ ਸਮਾਰੋਹ | ੫੮੧ | ੧੪੬੧੪੯.00 | 0.00 |
| ੨੮ | ਗਾਵਹੁ ਸਚੀ ਬਾਣੀ (ਪ੍ਰੋਗਰਾਮ) | ੬੫੯ | ੩੧੦੦.00 | 0.00 |
| ੨੯ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੌਹੜ | ੬੮੪ | ੮੧੭੭੮੩.00 | ੩੫੫੭੪.00 |

| | | | |
|---|---|---|---|
| ੩੦ ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ, ਗੁਰੂ ਕੀ ਵਡਾਲੀ | ੬੯੮ | ੧੫੫੯੨੦.੦੦ | ੦.੦੦ |
| ੩੧ ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੭੦੯ | ੫੧੯੮੩੬.੦੦ | ੧੯੪੬੪.੦੦ |
| ੩੨ ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੭੨੩ | ੧੩੭੩੬੫.੦੦ | ੩੬੯੦.੦੦ |
| ੩੩ ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੭੩੪ | ੧੩੭੮੯੬.੦੦ | ੦.੦੦ |
| ੩੪ ਸਬ ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੭੪੫ | ੩੦੩੩.੦੦ | ੦.੦੦ |
| ੩੫ ਗੁਰ:ਸੰਗੀਤ ਵਿਦਿਆਲੇ:(ਬਾਦੀਆ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾਮਾਲਾ ਸੰਗਰੂਰ ) ਤਨ:, ਸ:ਖ: ਤੇ ਫੁਟ: ਆਦਿ | ੭੬੦ | ੩੪੯੭੬੫.੦੦ | ੫੨੫੯.੦੦ |
| ੩੬ ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖ਼ਾਹਾਂ, ਸਫ਼ਰ ਖ਼ਰਚ ਤੇ ਫੁਟਕਲ ਆਦਿ | ੭੮੨ | ੬੫੭੪੦੬.੦੦ | ੦.੦੦ |
| ੩੭ ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੮੦੩ | ੯੬੩੫੦.੦੦ | ੦.੦੦ |
| ੩੮ ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ਼, (ਤਨਖ਼ਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੮੧੩ | ੭੨੧੧੭੪.੦੦ | ੭੫੪੯.੦੦ |
| ੩੯ ਮੁਰਮੰਤ ਇਮਾਰਤਾਂ (ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬੋ, ਸੁਲਤਾਨਪੁਰ ਲੋਧੀ, ਡੇਰਾ ਬਾਬਾ ਨਾਨਕ ਅਤੇ ਬਰਨਾਲਾ | ੮੨੭ | ੨੯੫੦੦੦.੦੦ | ੦.੦੦ |
| ੪੦ ਤਨਖ਼ਾਹ ਭਾਈ ਨਗਾਹੀਆ ਜੀ ਪਬ:ਸਕੂਲ ਫਾਰ ਡੈਫ ਆਲਮਗੀਰ ਲੁਧਿਆਣਾ | ੮੩੪ | ੧੧੫੪੯੭.੦੦ | ੦.੦੦ |
| ੪੧ ਤਨਖ਼ਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੪੬ | ੭੫੫੨੮੨੬.੦੦ | ੦.੦੦ |
| ੪੨ ਸਫ਼ਰ ਖ਼ਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੫੯ | ੫੪੮੨੯੭.੦੦ | ੦.੦੦ |
| ੪੩ ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ , ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੭੯ | ੨੭੨੧੩੦.੦੦ | ੦.੦੦ |
| ੪੪ ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੯੧੭ | ੬੧੯੧੮੬.੦੦ | ੩੪੯੫.੦੦ |
| ੪੫ ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੯੨੭ | ੧੫੫੭੬.੦੦ | ੦.੦੦ |
| ੪੬ ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਰਿਆਣਾ ਸਿੱਖ ਮਿਸ਼ਨ | ੯੪੦ | ੪੮੩੦੧.੦੦ | ੦.੦੦ |
| ੪੭ ਗੁਰ:ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:,ਵਜੀ:, ਸ:ਖਰਚ ਤੇ ਫੁਟ: | ੯੫੪ | ੧੪੩੫੫੫.੦੦ | ੦.੦੦ |
| ੪੮ ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, ਊਨਾ) | ੯੬੪ | ੧੭੮੨੫੫.੦੦ | ੦.੦੦ |
| ੪੯ ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਰਾਜਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੭੪ | ੬੯੯੨੫.੦੦ | ੦.੦੦ |
| ੫੦ ਤਨ:ਸਫ਼ਰ ਖ਼ਰਚ ਸਟਾਫ਼ (ਹਾਪੜ) ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੧੦੦੩ | ੧੭੪੪੮੪੫.੦੦ | ੦.੦੦ |

| | | | | |
|---|---|---|---|---|
| ੫੧ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖਰਚ ਗੱਡੀਆਂ ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੧੩ | ੩੭੪੭੯.੦੦ | ੦.੦੦ |
| ੫੨ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੨੬ | ੫੧੫੯੫.੦੦ | ੯੮੨੧.੦੦ |
| ੫੩ | ਫੁਟਕਲ ਦਫ਼ਤਰ ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੩੩ | ੧੭੪੭੭.੦੦ | ੦.੦੦ |
| ੫੪ | ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ. | ੧੦੪੪ | ੭੭੦੪੭.੦੦ | ੦.੦੦ |
| ੫੫ | ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੧੦੫੩ | ੩੪੯੯੬.੦੦ | ੦.੦੦ |
| ੫੬ | ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜ੍ਹਮੁਕਤੇਸਰ ਯੂ.ਪੀ. | ੧੦੬੩ | ੧੨੨੪੧.੦੦ | ੦.੦੦ |
| ੫੭ | ਸੰਗੀਤ ਵਿਦਿਆਲਾ ਬਗੜੀ ਗਜਰੋਲਾ ਯੂ.ਪੀ. | ੧੦੭੩ | ੫੨੨੦.੦੦ | ੦.੦੦ |
| ੫੮ | ਗੁ: ਭਗਤ ਕਬੀਰ ਜੀ ਮਗਹਰ ਗੋਰਖਪੁਰ ਯੂ.ਪੀ. | ੧੦੮੧ | ੫੧੯੯੫.੦੦ | ੦.੦੦ |
| ੫੯ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ (ਬਿੱਲ ਫੁਟਕਲ ਆਦਿ) ਅਹਿਮਦਾਬਾਦ, ਗੁਜਰਾਤ | ੧੦੯੬ | ੯੩੩੩੯.੦੦ | ੦.੦੦ |
| ੬੦ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛਤੀਸਗੜ੍ਹ ਸਿੱਖ ਮਿਸ਼ਨ ਬਿੱਲ ਫੁਟਕਲ ਆਦਿ | ੧੧੦੮ | ੨੧੪੮੫੩.੦੦ | ੦.੦੦ |
| ੬੧ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੨ | ੩੯੩੭੪੦.੦੦ | ੦.੦੦ |
| ੬੨ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ , ਫੁਟਕਲ ਆਦਿ (ਕਾਸ਼ੀਪੁਰ) | ੧੧੫੦ | ੨੭੬੦੨੬.੦੦ | ੦.੦੦ |
| ੬੩ | ਤਨਖ਼ਾਹ, ਸਫ਼ਰ ਖ਼ਰਚ ਆਦਿ ਸਿੱਖ ਮਿਸ਼ਨ ਨੇਪਾਲ | ੧੧੬੪ | ੧੦੮੫੦.੦੦ | ੦.੦੦ |
| ੬੪ | ਸਹਾਇਤਾ ਲਾਇਬ੍ਰੇਰੀਆਂ ਲਿਟਰੇਚਰ ਆਦਿ | ੧੧੭੩ | ੪੫੪੬੧.੦੦ | ੦.੦੦ |
| ੬੫ | ਸਹਾਇਤਾ ਗੁਰਦੁਆਰਾ ਸਾਹਿਬਾਨ | ੧੧੮੩ | ੫੯੧੦੮੦.੦੦ | ੦.੦੦ |
| ੬੬ | ਸਹਾਇਤਾ ਭੇਟਾ ਰਹਿਤ ਕੀਰਤਨੀ ਸਾਜ਼ | ੧੨੪੩ | ੨੩੫੫੦.੦੦ | ੦.੦੦ |
| ੬੭ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੨੭੦ | ੪੦੦੦੦.੦੦ | ੦.੦੦ |
| ੬੮ | ਸਹਾਇਤਾ ਪੀੜ੍ਹਤ ਪਰਿਵਾਰ | ੧੩੩੫ | ੧੦੦੦੦੦.੦੦ | ੦.੦੦ |
| ੬੯ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਿਵਾਨਾ ਨੂੰ ਸਨਮਾਨ | ੧੩੯੬ | ੨੧੦੦੦.੦੦ | ੦.੦੦ |
| ੭੦ | ਸਹਾਇਤਾ ਗੁਰਦੁਆਰਾ ਸਾਹਿਬਾਨ, ਪੀੜ੍ਹਤ ਪਰਿਵਾਰ, ਲਾਇਬ੍ਰੇਰੀਆਂ ਆਦਿ ਹਰਿਆਣਾ ਸਿੱਖ ਮਿਸ਼ਨ | ੧੪੩੩ | ੩੬੯੫.੦੦ | ੦.੦੦ |
| ੭੧ | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖ਼ਰਚੇ | ੧੫੦੬ | ੨੩੫੮੯.੦੦ | ੧੨੧੨੩੩.੦੦ |
| ੭੨ | ਸਟਾਕ ਕਕਾਰ ਅੰਮ੍ਰਿਤ ਸੰਚਾਰ | ੧੫੩੨ | ੧੮੦੫੦੦.੦੦ | ੧੩੯੦੬੦.੦੦ |
| ੭੩ | ਸਮਾਨ ਦਫ਼ਤਰ ਯੂ.ਪੀ, ਮੱਧ ਪ੍ਰਦੇਸ਼., ਦਿੱਲੀ ਅਤੇ ਸਿੱਖ ਮਿਸ਼ਨ ਹਾਪੁੜ | ੧੬੧੩ | ੧੦੫੦.੦੦ | ੦.੦੦ |

| | | | | |
|---|---|---|---|---|
| ੭੪ | ਇਮਾਰਤ ਦਫ਼ਤਰ ਧਰਮ ਪ੍ਰਚਾਰ ਕਮੇਟੀ(ਸੀਮਿੰਟ) | ੧੬੭੧ | ੨੬੬੦੦.੦੦ | ੦.੦੦ |
| ੭੫ | ਆਮਦਨ ਕਰ | ੧੭੬੭ | ੨੩੦੦੦੦.੦੦ | ੧੯੨੦੦੦.੦੦ |
| ੭੬ | ਟੀ.ਡੀ.ਐਸ. (ਅਦਾਇਗੀ ਯੋਗ) | ੧੭੮੭ | ੧੭੫੮੨੨.੦੦ | ੨੪੭੪੨.੦੦ |
| ੭੭ | ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੮੫੨ | ੦.੦੦ | ੧੨੪੦੦.੦੦ |
| ੭੮ | ਅਣਦਿੱਤੀ ਤਨਖ਼ਾਹ | ੨੦੦੫ | ੫੦੬੭੩.੦੦ | ੩੯੯੫੭.੦੦ |
| ੭੯ | ਅਣਦਿੱਤੇ ਬਿਲਜ਼ ਸ਼੍ਰੋਮਣੀ ਕਮੇਟੀ (ਗੁਰਬਾਣੀ ਤੇ ਗੁਰਮਤਿ ਲਿਟ: ਫੰਡ) | ੨੦੩੧ | ੦.੦੦ | ੪੦੭੮੨.੦੦ |
| ੮੦ | ਪੇਸ਼ਗੀ ਜਨਰਲ | ੨੦੬੪ | ੩੯੨੯੬੮੯.੦੦ | ੧੩੧੫੭੮੧.੦੦ |
| ੮੧ | ਪੇਸ਼ਗੀ ਤਨਖਾਹ | ੨੨੪੪ | ੦.੦੦ | ੨੫੦੦੦.੦੦ |
| ੮੨ | ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੨੩੧੫ | ੧੩੮੯੮੯.੦੦ | ੧੩੧੭੯੫.੦੦ |
| ੮੩ | ਅਮਾਨਤ ਕਿਰਾਇਆ ਰੌਸ਼ਨੀ ਗੁ:ਮੰਜੀ ਸਾਹਿਬ ਆਲਮਗੀਰ | ੨੩੨੬ | ੦.੦੦ | ੧੨੭੭.੦੦ |
| ੮੪ | ਅਮਾਨਤ ਕਿਰਾਇਆ ਸ੍ਰੀ ਫਤਹਿਗੜ੍ਹ ਸਾਹਿਬ | ੨੩੩੦ | ੦.੦੦ | ੮੦੦੦.੦੦ |
| ੮੫ | ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੩੩੬ | ੦.੦੦ | ੨੪੪੯੧.੦੦ |
| ੮੬ | ਅਮਾਨਤ ਸ਼੍ਰੋਮਣੀ ਕਮੇਟੀ | ੨੩੪੭ | ੨੧੨੦੦.੦੦ | ੨੧੨੦੦.੦੦ |
| ੮੭ | ਅਮਾਨਤ ਕਿਰਾਇਆ ਸ੍ਰੀ ਦੂਖ ਨਿਵਾਰਨ ਸਾਹਿਬ (ਗੁ:ਸ੍ਰੀ ਮੋਤੀ ਬਾਗ) ਪਟਿਆਲਾ | ੨੩੬੧ | ੦.੦੦ | ੨੫੦੦.੦੦ |
| ੮੮ | ਅਮਾਨਤ ਕਿਰਾਇਆ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ | ੨੩੬੪ | ੦.੦੦ | ੧੨੯੮.੦੦ |
| ੮੯ | ਪ੍ਰੋ: ਫੰਡ ਸਟਾਫ਼ | ੨੩੮੫ | ੩੪੪੯੨੮੮.੦੦ | ੩੪੪੯੨੮੮.੦੦ |
| ੯੦ | ਕਰਜਾ ਪ੍ਰੋ: ਫੰਡ | ੨੪੦੪ | ੪੮੫੫੦.੦੦ | ੪੯੮੦੦.੦੦ |
| ੯੧ | ਸੇਫ਼ ਖ਼ਾਤਾ | ੨੫੦੧ | ੦.੦੦ | ੨੨੧੫੪੫੭.੦੦ |
| ੯੨ | S.B. a/c no.੬੫੦੩੮੬੦੦੪੯੦ SBI, ਬਾਗ ਜਲਿਆਂਵਾਲਾ, ਸ੍ਰੀ ਅੰਮ੍ਰਿਤਸਰ | ੨੫੨੬ | ੦.੦੦ | ੧੪੩੯੧੩੦੧.੦੦ |
| ੯੩ | S.B. a/c no.੭੪੭੯੦੦੦/੦੦੦੦੮੭੩੨ PNB, ਸਰਾਂਏ, ਸ੍ਰੀ ਅੰਮ੍ਰਿਤਸਰ | ੨੬੧੦ | ੨੭੩੨੮੮੧.੦੦ | ੩੯੪੯੬੩੩.੦੦ |
| ੯੪ | S.B. a/c no.੧੩੧੩੧੦੦੦੦੧੭੯੬੬ HDFC, ਗੋਲਡਨ ਟੈਂਪਲ, ਸ੍ਰੀ ਅੰਮ੍ਰਿਤਸਰ | ੨੬੫੭ | ੨੬੬੮੮੬੨.੦੦ | ੭੯੮੯੦੯੧.੦੦ |
| ੯੫ | S.B a/c no. ੨੪੮੦ PSB, ਸਰਾਂਏ ਅੰਮ੍ਰਿਤਸਰ | ੨੭੭੩ | ੪੫੯੪੭੫.੦੦ | ੨੭੫੦੫੫੫.੦੦ |
| ੯੬ | F.D. a/c ਜਮਾਨਤਾ ਮੁਲਾਜ਼ਮਾਂ | ੨੯੩੯ | ੬੭੫੦੦.੦੦ | ੦.੦੦ |
| | | **ਜੋੜ :-** | **੪੧੪੧੮੧੨੭.੦੦** | **੪੧੪੨੩੩੪੩.੦੦** |
| | | **ਹੱਥ ਦੀ ਬਾਕੀ :-** | **੩੬੩੭੫੯.੦੦** | **੩੫੮੫੪੩.੦੦** |
| | | **ਕੁੱਲ ਜੋੜ :-** | **੪੧੭੮੧੮੮੬.੦੦** | **੪੧੭੮੧੮੮੬.੦੦** |

**ਸਹੀ/-** **ਸਹੀ/-**

**ਚੀਫ਼ ਅਕਾਊਂਟੈਂਟ,** **ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**

